


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਸੰਮਤ ਨਾਨਕਸ਼ਾਹੀ ੫੫੫ ਸਤੰਬਰ 2023

ਜਿਲਦ ੬੭ (Vol. 67) ਅੰਕ ੬ (Issue 6)




*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਏ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਗੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਣ ਕਾਰਨ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ,ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ। ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ। ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ। ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾਂ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ। ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ! ਸਾਨੂੰ ਆਪਣੇ ਦਾਮਨ ਨਾਲ ਲਾ ਲਵੋ। ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਿਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਹੇ ਨਾਨਕ! ਪ੍ਰਭੂ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ, ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵਸਦੀਆਂ ਹਨ। ■

ਸੰਪਾਦਕੀ...

# ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ . . .

*ਪਰਮਾਤਮਾ ਨੇ ਧਰਮ ਕਮਾਉਣ ਲਈ ਧਰਤੀ ਧਰਮਸਾਲ ਦੀ ਸਿਰਜਣਾ ਕੀਤੀ। ਪਰਮਾਤਮਾ ਦੇ ਇਸ ਮਿਸ਼ਨ ਦੀ ਪੂਰਤੀ ਲਈ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਘਰ-ਘਰ ਅੰਦਰ ਧਰਮਸਾਲ ਦਾ ਮਿਸ਼ਨ ਅਰੰਭਿਆ ਅਤੇ ਗੁਰਬਾਣੀ ਨੂੰ ਇਸ ਮਿਸ਼ਨ ਦਾ ਆਧਾਰ ਬਣਾਇਆ। ਗੁਰਬਾਣੀ ਨੇ ਮਨੁੱਖੀ ਜੀਵਨ ਦਾ ਆਧਾਰ ਤਾਂ ਹੀ ਬਣ ਪਾਉਣਾ ਸੀ ਜੇਕਰ ਇਸ ਦਾ ਉਚਾਰਨ ਆਮ ਲੋਕਾਂ ਦੀ ਬੋਲ-ਚਾਲ ਵਾਲੀ ਭਾਸ਼ਾ ਵਿਚ ਕੀਤਾ ਜਾਂਦਾ। ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਜ਼ਬਾਨ ਵਿਚ ਗੁਰਬਾਣੀ ਦੀ ਰਚਨਾ ਕਰ ਕੇ ਸਦੀਆਂ ਤੋਂ ਅਧਿਆਤਮਕ ਪੱਖੋਂ ਬੰਜਰ ਹੋ ਚੁੱਕੇ ਮਨੁੱਖੀ ਹਿਰਦਿਆਂ ਨੂੰ ਨਾਮ ਅੰਮ੍ਰਿਤ ਨਾਲ ਸਰਸ਼ਾਰ ਕੀਤਾ। ਗੁਰੂ ਸਾਹਿਬਾਨ ਇਸ ਰੂਹਾਨੀਅਤ ਦੇ ਖ਼ਜ਼ਾਨੇ ਗੁਰਬਾਣੀ ਨੂੰ ਸਦੀਵ ਕਾਲ ਤਕ ਸਾਂਭਣ ਲਈ ਨਾਲੋਂ ਨਾਲ ਲਿਖਤੀ ਰੂਪ ਵੀ ਦਿੰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਗਿਆਨ ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰ ਕੇ ਮਨੁੱਖਤਾ ਦੇ ਉੱਧਾਰ ਲਈ ਵੱਡਾ ਉਪਕਾਰ ਕੀਤਾ। ਪ੍ਰਭੂ ਦਾ ਨਾਮ ਸਿਮਰਨ ਵਾਲਿਆਂ ਦੇ ਜੀਵਨ ਪਵਿੱਤਰ ਹੋ ਗਏ, ਨਾਮ ਸੁਣਨ ਵਾਲੇ ਧੰਨਤਾ ਯੋਗ ਹੋ ਗਏ ਅਤੇ ਜਿਨ੍ਹਾਂ ਨੇ ਹਰਿ ਜਸ ਹੱਥਾਂ ਨਾਲ ਲਿਖਿਆ ਉਨ੍ਹਾਂ ਦਾ ਕੁਲ ਸਮੇਤ ਉੱਧਾਰ ਹੋ ਗਿਆ। ਪਵਿੱਤਰ ਫੁਰਮਾਨ ਹੈ* ***ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ॥***

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਵੇਦਾਂ ਦਾ ਗਿਆਨ ਸੰਸਕ੍ਰਿਤ ਭਾਸ਼ਾ ਵਿਚ ਹੋਣ ਕਾਰਨ ਸਮਾਜ ਦੇ ਇਕ ਖਾਸ ਵਰਗ ਤਕ ਸੀਮਤ ਹੋ ਕੇ ਰਹਿ ਗਿਆ ਅਤੇ ਇਹ ਜਨ-ਸਮੂਹ ਦੇ ਜੀਵਨ ਦਾ ਆਧਾਰ ਨਾ ਬਣ ਪਾਇਆ। ਇਸ ਲਈ ਮਨੁੱਖੀ ਹਿਰਦਿਆਂ ਵਿੱਚੋਂ ਅਗਿਆਨਤਾ ਦੀ ਦੀਵਾਰ ਟੁੱਟ ਨਾ ਸਕੀ। ਸਮਾਜ ਵਿੱਚੋਂ ਊਚ-ਨੀਚ, ਜਾਤ-ਪਾਤ, ਛੂਤ-ਛਾਤ, ਵਹਿਮ-ਭਰਮ, ਪਾਖੰਡ, ਬਲੀਆਂ, ਨਫਰਤ, ਈਰਖਾ ਆਦਿ ਬੁਰਾਈਆਂ ਖਤਮ ਨਾ ਹੋ ਸਕੀਆਂ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਨਾਲ ਸਾਰੀ ਖਲਕਤ ਗਾ ਉਠੀ* ***ਦੇਖੌ ਭਾਈ ਗ੍ਹਾਨ ਕੀ ਆਈ ਆਂਧੀ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥*** *ਇਸ ਗੁਰਬਾਣੀ ਰੂਪੀ ਗਿਆਨ ਕੀ ਆਂਧੀ ਕਾਰਨ ਸਮਾਜਿਕ ਪੱਧਰ 'ਤੇ ਵਹਿਮਾਂ-ਭਰਮਾਂ ਦੀ ਦੀਵਾਰ ਟੁੱਟ ਗਈ ਅਤੇ ਆਤਮਕ ਪੱਧਰ 'ਤੇ ਮਨੁੱਖੀ ਹਿਰਦਿਆਂ ਵਿੱਚੋਂ ਹਉਮੈਂ (ਅਗਿਆਨਤਾ) ਦੀ ਕਰਾਰੀ ਭੀਤ (ਦੀਵਾਰ) ਵੀ ਟੁੱਟ ਗਈ।* ***ਧਨ ਪਿਰ ਕਾ ਇਕ ਹੀ ਸੰਗਿ ਵਾਸਾ*** *ਦਾ ਅਹਿਸਾਸ ਹੋਇਆ। ਹੁਣ ਪ੍ਰਭੂ ਪ੍ਰਾਪਤੀ ਲਈ ਜੰਗਲਾਂ-ਬੇਲਿਆਂ, ਕੰਦਰਾਂ ਆਦਿ ਵਿਚ ਜਾਣ ਦੀ ਲੋੜ ਨਾ ਰਹੀ। ਪਰਮਾਤਮਾ ਦੇ ਧਰਤੀ ਧਰਮਸਾਲ ਅਤੇ ਗੁਰੂ ਜੀ ਦਾ* ***ਘਰਿ ਘਰਿ ਅੰਦਰ ਧਰਮਸਾਲ*** *ਦਾ ਸੁਪਨਾ ਸਾਕਾਰ ਹੋਇਆ।*

*ਸਿੱਖਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਇਕ ਧਾਰਮਿਕ ਗ੍ਰੰਥ ਹੀ ਨਹੀਂ ਸਗੋਂ ਇਹ ਸਿੱਖਾਂ ਦੇ ਜਾਗਤ ਜੋਤ ਗੁਰੂ ਹਨ। ਗੁਰਸਿੱਖ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਪੁੱਤਰ ਅਤੇ*

*ਪਿਤਾ ਵਾਲਾ ਰਿਸ਼ਤਾ ਹੈ। ਜਿਸ ਤਰ੍ਹਾਂ ਪਰਿਵਾਰਕ ਮਰਯਾਦਾ ਵਿਚ ਰਹਿ ਕੇ ਸੰਸਾਰਕ ਪਿਤਾ ਦੀ ਖੁਸ਼ੀ ਹਾਸਲ ਹੁੰਦੀ ਹੈ ਉਸੇ ਤਰ੍ਹਾਂ ਪੰਥਕ ਮਰਯਾਦਾ ਵਿਚ ਰਹਿ ਕੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ਿਸ਼ ਦੇ ਪਾਤਰ ਬਣੀਦਾ ਹੈ।*

*ਗੁਰੂ ਸਾਹਿਬਾਨ ਦੇ ਸਾਡੇ ਉੱਪਰ ਬਹੁਤ ਸਾਰੇ ਉਪਕਾਰ ਹਨ। ਗੁਰਬਾਣੀ ਦੀ ਨਰੋਈ ਜੀਵਨ-ਜਾਚ ਅਪਣਾਅ ਕੇ ਗੁਰਸਿੱਖਾਂ ਨੇ ਦੇਸ਼ਾਂ-ਵਿਦੇਸ਼ਾਂ ਵਿਚ ਅਤੇ ਹਰ ਖੇਤਰ ਵਿਚ ਆਪਣੀ ਮਿਹਨਤ, ਲਗਨ, ਇਮਾਨਦਾਰੀ ਅਤੇ ਕਾਬਲੀਅਤ ਦਾ ਲੋਹਾ ਮਨਵਾਇਆ ਹੈ। ਗੁਰਬਾਣੀ ਸਦਕਾ ਜੋ ਮਾਣ ਗੁਰਸਿੱਖਾਂ ਨੂੰ ਹਾਸਲ ਹੋਇਆ ਹੈ ਉਹ ਸ਼ਾਇਦ ਕਿਸੇ ਹੋਰ ਕੋਲ ਨਹੀਂ। ਗੁਰਸਿੱਖ ਜਦੋਂ ਗੁਰਬਾਣੀ ਦਾ ਪਾਠ ਕਰਦਾ ਹੈ ਤਾਂ ਉਸ ਦੀ ਰਸਨਾ 'ਚੋਂ ਹੂ-ਬ-ਹੂ ਉਹ ਸ਼ਬਦ ਨਿਕਲਦੇ ਹਨ ਜੋ ਕਦੇ ਗੁਰੂ ਸਾਹਿਬਾਨ ਦੀ ਰਸਨਾ 'ਚੋਂ ਨਿਕਲੇ ਸਨ। ਇਸ ਤਰ੍ਹਾਂ ਗੁਰਸਿੱਖ ਦੀ* ***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*** *ਵਾਲੀ ਅਵਸਥਾ ਬਣ ਆਉਂਦੀ ਹੈ ਤੇ* ***ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ*** *ਅਨੁਸਾਰ ਗੁਰਸਿੱਖ ਦੀ ਆਤਮਾ ਅਤੇ ਦੇਹੀ ਪ੍ਰਭੂ-ਨਾਮ ਦੇ ਰੰਗ ਵਿਚ ਰੰਗੀ ਜਾਂਦੀ ਹੈ। ਗੁਰਸਿੱਖ ਦਾ ਜੀਵਨ ਹੀ ਰੰਗ-ਮਈ ਹੋ ਜਾਂਦਾ ਹੈ।*

*ਗੁਰੂ ਸਾਹਿਬਾਨ ਨੇ ਸਾਡੇ ਨਾਲ ਅਜਿਹੀ ਸਾਂਝ ਪਾਉਣ ਲਈ ਹੀ ਲੋਕ ਭਾਸ਼ਾ ਪੰਜਾਬੀ ਵਿਚ ਗੁਰਬਾਣੀ ਉਚਾਰਨ ਕੀਤੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਜਾਬੀ ਬੋਲੀ ਦਾ ਅਨਿੱਖੜ ਸੰਬੰਧ ਹੈ। ਸਾਡੇ ਲਈ ਪੰਜਾਬੀ ਬੋਲੀ ਸਿਰਫ ਇਕ ਬੋਲੀ ਹੀ ਨਹੀਂ ਇਹ ਸਾਡੀ ਗੁਰੂ ਪਿਤਾ ਨਾਲ ਗੱਲਾਂ ਕਰਨ ਲਈ ਜ਼ਬਾਨ ਹੈ, ਇਹ ਸਾਡੇ ਗੁਰੂ ਪਿਤਾ ਦੀਆਂ ਗੱਲਾਂ ਸੁਣਨ ਵਾਲੇ ਕੰਨ ਹਨ। ਗੁਰਮੁਖੀ ਲਿਪੀ ਸਾਡੀਆਂ ਗੁਰੂ ਸ਼ਬਦ ਦੇ ਦਰਸ਼ਨ ਕਰਨ ਵਾਲੀਆਂ ਅੱਖਾਂ ਹਨ:*

*ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨਿ ਗੁਰ ਸੋਂ ਚਹੈ ਪੜ੍ਹੈ ਗ੍ਰੰਥ ਮਨ ਲਾਇ॥ (ਗੁ. ਬਿ. ਪਾ. ੬ਵੀਂ)*

*ਪਰ ਅੱਜ ਸਾਡੀ ਨਵੀਂ ਪੀੜ੍ਹੀ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਤੋਂ ਦੂਰ ਹੋ ਕੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਗੱਲਾਂ ਕਰਨ ਅਤੇ ਗੁਰੂ ਦੀ ਗੱਲ ਸੁਣਨ ਤੋਂ ਅਸਮਰੱਥ ਹੋ ਰਹੀ ਹੈ। ਸਾਡੀ ਨਵੀਂ ਪੀੜ੍ਹੀ ਦੀ ਪੰਜਾਬੀ ਭਾਸ਼ਾ ਪ੍ਰਤੀ ਉਦਾਸੀਨਤਾ ਦੇ ਕਾਰਨ ਆਪਣੇ ਸ਼ਬਦ ਗੁਰੂ ਤੋਂ ਲਗਾਤਾਰ ਵਧਦੀ ਜਾ ਰਹੀ ਵਿੱਥ ਅੱਜ ਸਾਡੇ ਲਈ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਹੈ। ਬੇਸ਼ੱਕ ਸਾਨੂੰ ਅੱਜ ਵਿਸ਼ਵ ਪੱਧਰ 'ਤੇ ਵਿਚਰਨ ਲਈ ਦੂਜੀਆਂ ਭਾਸ਼ਾਵਾਂ ਦਾ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ ਪਰ ਆਪਣੀ ਮਾਤ-ਭਾਸ਼ਾ ਪੰਜਾਬੀ ਨੂੰ ਵਿਸਾਰਨਾ ਆਪਣੇ ਗੁਰੂ ਤੋਂ ਬੇਮੁਖ ਹੋਣਾ ਹੈ। ਜਿਉਂ-ਜਿਉਂ ਅਸੀਂ ਪੰਜਾਬੀ ਭਾਸ਼ਾ ਤੋਂ ਦੂਰ ਹੁੰਦੇ ਜਾਵਾਂਗੇ ਤਿਉਂ-ਤਿਉਂ ਸਾਡੀ ਗੁਰਬਾਣੀ ਦੇ ਅਨਮੋਲ ਖ਼ਜ਼ਾਨੇ ਨਾਲੋਂ ਨੇੜਤਾ ਵੀ ਘਟਦੀ ਜਾਵੇਗੀ।*

*ਸੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪੂਰਨ ਰੂਪ ਵਿਚ ਸਮਰਪਿਤ ਹੋਣ ਵਾਸਤੇ ਜਿੱਥੇ ਉਸ ਵਿਚਲੀ ਬਾਣੀ ਨਾਲ ਜੁੜਨ ਦੀ ਲੋੜ ਹੈ, ਉੱਥੇ ਇਹ ਸਭ ਤਾਂ ਹੀ ਸੰਭਵ ਹੋ ਸਕੇਗਾ ਜੇਕਰ ਅਸੀਂ ਆਪਣੀ ਪੰਜਾਬੀ ਭਾਸ਼ਾ ਨਾਲ ਜੁੜੇ ਰਹਾਂਗੇ।*

# ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ ਤੇ ਬਾਣੀ ਰਚਨਾ

*-ਬੀਬੀ ਪ੍ਰਕਾਸ਼ ਕੌਰ**

ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਅਰੰਭਕ ਕਾਲ ਤੋਂ ਹੀ ਧਾਰਮਿਕ ਬਿਰਤੀਆਂ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਜੋਧ ਜੀ ਤੋਂ ਗੁਰੂ ਦੀ ਬਾਣੀ ਸੁਣੀ ਤੇ ਆਪ ੧੫੩੨ ਈ. ਵਿਚ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਆਏ ਤਾਂ *ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ* ਗੁਰਬਾਣੀ ਦੇ ਮਹਾਂਵਾਕ ਅਨੁਸਾਰ ਸਦਾ ਲਈ ਗੁਰੂ ਜੀ ਦੇ ਬਣ ਕੇ ਰਹਿ ਗਏ। ਗੁਰੂ ਸਾਹਿਬ ਜੀ ਦੀ ਰਹਿਮਤ ਭਰੀ ਨਿਗ੍ਹਾ ਆਪ ਜੀ ਉਤੇ ਐਸੀ ਪਈ ਕਿ ਜਨਮਾਂ-ਜਨਮਾਂ ਦਾ ਹਨੇਰਾ ਮਿਟ ਗਿਆ।

ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਸੱਤ ਸਾਲ ਗੁਰੂ ਸਾਹਿਬ ਜੀ ਦਾ ਹਰ ਹੁਕਮ ਮੰਨਣ ਕਰਕੇ ਉਨ੍ਹਾਂ ਦੀਆਂ ਨਜ਼ਰਾਂ ਵਿਚ ਪੂਰੀ ਤਰ੍ਹਾਂ ਪ੍ਰਵਾਨ ਚੜ੍ਹ ਚੁੱਕੇ ਸਨ। ਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਸੇਵਕ ਭਾਈ ਲਹਿਣਾ ਜੀ ਨੂੰ ਘੋਖ ਪਰਖ ਕੇ ਜਦੋਂ ਜਾਣਿਆ ਕਿ ਹਰ ਕਸਵੱਟੀ 'ਤੇ ਪੂਰੇ ਹਨ ਤਾਂ ਪੂਰੇ ਸਤਿਗੁਰੂ ਜੀ ਨੇ ਸਿੱਖ ਧਰਮ ਨੂੰ ਅੱਗੇ ਤੋਰਨ ਦੀ ਜ਼ਿੰਮੇਵਾਰੀ ਆਪਣੇ ਸਿੱਖ ਸੇਵਕ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਰੂਪ ਦੇ ਕੇ ਬਖਸ਼ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਪੰਜ ਪੈਸੇ ਤੇ ਨਾਰੀਅਲ ਭਾਈ ਲਹਿਣਾ ਜੀ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ ਤੇ ਨਾਨਕ ਜੋਤਿ ਭਾਈ ਲਹਿਣਾ ਜੀ ਵਿਚ ਪ੍ਰਵੇਸ਼ ਕਰ ਗਈ। ਜੋਤਿ ਤੋਂ ਜੋਤਿ ਜਗ ਪਈ ਭਾਵ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਲਹਿਣਾ ਜੀ ਵਿਚ ਕੋਈ ਫਰਕ ਨਾ ਰਿਹਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, *ਬਾਬਾਣੈ ਘਰਿ ਚਾਨਣੁ ਲਹਿਣਾ* ਦੁਆਰਾ ਭੇਦ ਖੋਲ ਦਿੱਤਾ ਕਿ ਗੁਰੂ ਜੀ ਨੇ "*ਗੁਰੁ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥* ਦਾ ਆਦਰਸ਼ ਕਾਇਮ ਕਰ ਦਿੱਤਾ। ਗੁਰੂ ਜੀ ਨੇ ਦੀਵੇ ਤੋਂ ਦੀਵਾ ਬਾਲ ਦਿੱਤਾ ਤੇ ਨਾਲ ਹੀਰਾ ਬੇਧਿਆ ਹੈ:

*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*

(ਵਾਰ ੧: ੪੫)

ਗੁਰੂ ਨਾਨਕ ਸਾਹਿਬ ਜੀ ਨੇ ਉਲਟੀ ਗੰਗਾ ਵਹਾ ਕੇ ਧਾਰਮਿਕ ਸੰਸਾਰ ਵਿਚ ਨਵੀਂ ਲੀਹ ਪਾ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਇ ਬਲਵੰਡ ਜੀ ਅਤੇ ਸਤਾ ਜੀ ਦੀਆਂ ਗਵਾਹੀਆਂ ਵੀ ਪ੍ਰਮਾਣਿਕ ਹਨ:

*-ਲਹਿਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥...*
*ਸਹਿ ਟਿਕਾ ਦਿਤੋਸੁ ਜੀਵਦੈ॥੧॥*

** #੮੬, ਟੈਗੋਰ ਨਗਰ, ਪਿੱਛੇ ਟੀ.ਵੀ.ਸੈਂਟਰ, ਜਲੰਧਰ ੧੪੪੦੦੨; ਮੋ: ੯੮੮੮੧-੮੬੦੮੬*

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*
*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਸਿੱਖ ਇਤਿਹਾਸ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਗੁਰਿਆਈ ਪ੍ਰਾਪਤੀ ਤੋਂ ਬਾਅਦ ਦਾ ਜੀਵਨ-ਕਾਰਜ ਵਿਸ਼ੇਸ਼ ਸਥਾਨ ਰੱਖਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਹੁਕਮ ਮੰਨ ਕੇ ਆਪ ਕਰਤਾਰਪੁਰ ਸਾਹਿਬ ਛੱਡ ਕੇ ਸ੍ਰੀ ਖਡੂਰ ਸਾਹਿਬ ਆ ਗਏ। ਨਾਨਕ ਜੋਤਿ ਖਡੂਰ ਸਾਹਿਬ ਵਿਚ ਜਗ-ਮਗ ਹੋ ਗਈ। ਭਾਈ ਸਤਾ ਜੀ, ਭਾਈ ਬਲਵੰਡ ਜੀ ਤੇ ਭਾਈ ਗੁਰਦਾਸ ਜੀ ਇਸ ਤੱਥ ਦੀ ਪੁਸ਼ਟੀ ਕਰਦੇ ਹਨ:

*-ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

*-ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ॥ (ਵਾਰ ੧: ੪੬)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬੜੀ ਸਿਆਣਪ, ਲਗਨ ਤੇ ਮਿਹਨਤ ਨਾਲ ਸਿੱਖ ਧਰਮ ਦੇ ਵਿਕਾਸ ਵਿਚ ਅਹਿਮ ਯੋਗਦਾਨ ਪਾਇਆ, ਉਹ ਅਦੁੱਤੀ ਤੇ ਸ਼ਲਾਘਾਯੋਗ ਹੈ। ਗੁਰੂ ਸਾਹਿਬ ਜੀ ਨੇ ਜਿੱਥੇ ਪਹਿਲੇ ਪਾਤਸ਼ਾਹ ਜੀ ਦੀ ਚਲਾਈ ਮਰਯਾਦਾ ਨੂੰ ਦ੍ਰਿੜ੍ਹ ਕਰਾਇਆ ਅਤੇ ਪਹਿਲੇ ਅਰੰਭੇ ਕਾਰਜਾਂ ਨੂੰ ਵੀ ਪੂਰਾ ਕੀਤਾ, ਉੱਥੇ ਹੋਰ ਅਨੇਕਾਂ ਸਮਾਜ ਭਲਾਈ ਲਈ ਕਾਰਜ ਕੀਤੇ। ਜਿਵੇਂ ਸੰਗਤ ਤੇ ਪੰਗਤ ਦੀ ਪ੍ਰਥਾ ਨੂੰ ਅੱਗੇ ਤੋਰਨਾ, ਗੁਰਬਾਣੀ ਸੰਭਾਲ ਦੇ ਅਣਥੱਕ ਯਤਨ, ਬਾਣੀ ਦੇ ਉਤਾਰੇ, ਸਮਾਜਿਕ ਬਰਾਬਰੀ ਲਈ ਆਦਰਸ਼ਕ ਲੰਗਰ, ਗੁਰਮੁਖੀ ਬਾਲ ਬੋਧ ਅਤੇ ਪਹਿਲੀ ਜਨਮ ਸਾਖੀ ਦੀ ਰਚਨਾ, ਸ਼ਬਦ ਚੌਂਕੀਆਂ ਦੀ ਅਰੰਭਤਾ, ਨਸ਼ਿਆਂ ਦੀਆਂ ਬੁਰਾਈਆਂ ਬਾਰੇ ਗਿਆਨ ਵੰਡਣਾ, ਨਰੋਏ ਮਨ ਲਈ ਨਰੋਏ ਤਨ ਦੀ ਲੋੜ ਵੇਖਦੇ ਹੋਏ ਮੱਲ ਅਖਾੜਿਆਂ ਦੀ ਸ਼ੁਰੂਆਤ ਕਰਨੀ, ਪੱਤ ਸਿਓਂ ਜ਼ਿੰਦਗੀ ਜੀਉਣ ਦੀ ਜਾਚ ਦੱਸਣਾ ਆਦਿ। ਗੁਰੂ ਸਾਹਿਬ ਜੀ ਦੀ ਮਹੱਤਵਪੂਰਨ ਦੇਣ ਇਹ ਵੀ ਹੈ ਕਿ ਆਪ ਜੀ ਨੇ ਸਿੱਖ ਧਰਮ ਦੀ ਵੱਖਰੀ ਹੋਂਦ ਕਾਇਮ ਰੱਖੀ ਅਤੇ ਸ੍ਰੀ ਗੋਇੰਦਵਾਲ ਸਾਹਿਬ (ਸਿੱਖੀ ਦਾ ਧੁਰਾ) ਦੀ ਸਥਾਪਨਾ ਲਈ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਘੱਲਿਆ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਪਦ-ਚਿੰਨ੍ਹਾਂ 'ਤੇ ਚਲਦਿਆਂ ਆਪਣੇ ਉਤਰਾਧਿਕਾਰੀ ਦੀ ਚੋਣ ਪੂਰੀ ਘੋਖ-ਪੜਚੋਲ (ਸੇਵਾ ਤੇ ਸਿਮਰਨ ਦੀ ਕਸਵੱਟੀ 'ਤੇ ਪਰਖ ਕੇ) ਕਰ ਕੇ ਪੂਰੀ ਕੀਤੀ। ਸ੍ਰੀ (ਗੁਰੂ) ਅਮਰਦਾਸ ਜੀ ਨੂੰ ਯੋਗ ਜਾਣ ਕੇ ਉਨ੍ਹਾਂ ਅੱਗੇ ਪੰਜ ਪੈਸੇ 'ਤੇ ਨਰੇਲ ਰੱਖ ਕੇ ਮੱਥਾ ਟੇਕਿਆ ਤੇ ਗੁਰਿਆਈ ਸੰਭਾਲ ਦਿੱਤੀ। ਸ੍ਰੀ (ਗੁਰੂ) ਅਮਰਦਾਸ ਜੀ ਨੂੰ ਸੇਵਕ ਤੋਂ (ਤੀਸਰੇ ਗੁਰੂ) ਸ੍ਰੀ ਗੁਰੂ ਅਮਰਦਾਸ ਜੀ ਬਣਨ ਦਾ ਮਾਣ ਪ੍ਰਾਪਤ ਹੋਇਆ। ਉਨ੍ਹਾਂ ਵਿਚ ਨਾਨਕ-ਜੋਤਿ ਪ੍ਰਵੇਸ਼ ਕਰ ਗਈ:

*-ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੮)*

*-ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ੨੯ ਮਾਰਚ, ੧੫੫੨ ਈ. ਨੂੰ ਖਡੂਰ ਸਾਹਿਬ ਵਿਖੇ ਜੋਤੀ ਜੋਤਿ ਸਮਾ ਗਏ।

**ਬਾਣੀ ਰਚਨਾ**: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬ ਜੀ ਦੀ ਬਾਣੀ ੬੩ ਸਲੋਕ ਦਰਜ ਹਨ। ਇਕ-ਇਕ ਸਲੋਕ ਸੰਪੂਰਨ ਸਿਧਾਂਤਾਂ ਨੂੰ ਆਪਣੇ ਕਲਾਵੇ ਵਿਚ ਸਮੋਈ ਬੈਠਾ ਹੈ।

ਗੁਰੂ ਸਾਹਿਬ ਜੀ ਦੇ ਸਲੋਕਾਂ ਵਿਚ ਅਕਾਲ ਪੁਰਖ ਦੇ ਸਰੂਪ ਤੇ ਉਸ ਦੇ ਅਨੰਤ ਗੁਣਾਂ ਦਾ ਵਰਣਨ ਕੀਤਾ ਹੈ। ਪਰਮਾਤਮਾ ਇੱਕ ਹੈ, ਉਹ ਸ੍ਰਿਸ਼ਟੀ ਦਾ ਕਰਤਾ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਹੈ। ਸਦਾ ਕਾਇਮ ਰਹਿਣ ਵਾਲਾ ਹੈ, ਸਦੀਵ ਹੈ, ਉਹ ਆਪ ਹੀ ਸਾਰਾ ਖੇਲ ਰਚਾਉਣ ਵਾਲਾ ਹੈ, ਦੂਜਾ ਹੋਰ ਕੋਈ ਨਹੀਂ ਹੈ। ਆਪ ਹੀ ਸਭ ਜੀਵਾਂ ਵਿਚ ਜੋਤਿ ਸਰੂਪ ਹੋ ਕੇ ਵਿਚਰ ਰਿਹਾ ਹੈ:

*- ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੮)*

*- ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੮)*

*- ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮)*

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਉਹ ਸਾਰੇ ਜੀਵਾਂ ਨੂੰ ਸਦੀਵ ਕਾਲ ਤੋਂ ਰੋਜ਼ੀ ਦੇਣ ਵਾਲਾ ਦਾਤਾ ਹੈ:

*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥...*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੫)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਾਰੇ ਜਗਤ ਨੂੰ ਸੱਚਾ ਆਖਿਆ ਹੈ ਕਿਉਂਕਿ ਇਸ ਵਿਚ ਅਕਾਲ ਪੁਰਖ ਦਾ ਵਾਸਾ ਹੈ:

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਅਕਾਲ ਪੁਰਖ ਆਪ ਹੀ ਸ੍ਰਿਸ਼ਟੀ ਨੂੰ ਸਾਜਦਾ ਹੈ ਤੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ। ਆਪ ਹੀ ਜੀਆਂ ਨੂੰ ਪੈਦਾ ਕਰਦਾ ਹੈ ਤੇ ਫਿਰ ਉਨ੍ਹਾਂ ਦੀ ਸੰਭਾਲ ਕਰਦਾ ਹੈ ਤੇ ਆਪ ਹੀ ਢਾਹ ਦਿੰਦਾ ਹੈ:

*ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥*
*ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥*

*ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੫)*

ਗੁਰੂ ਸਾਹਿਬ ਜੀ ਦੀ ਬਾਣੀ ਦਾ ਵਿਸ਼ੇਸ਼ (ਮਹੱਤਵਪੂਰਨ) ਵਿਸ਼ਾ ਗੁਰੂ ਦੀ ਮਹਿਮਾ ਹੈ। ਗੁਰੂ ਚਾਨਣ-ਮੁਨਾਰਾ ਹੈ, ਭਾਵੇਂ ਅਨੰਤ ਰੋਸ਼ਨੀਆਂ ਹੋ ਜਾਣ ਫਿਰ ਵੀ ਗੁਰੂ ਦੇ ਗਿਆਨ ਤੋਂ ਬਿਨਾਂ ਅਗਿਆਨ ਰੂਪੀ ਘੁਪ ਹਨੇਰਾ ਖਤਮ ਨਹੀਂ ਹੁੰਦਾ। ਗੁਰੂ ਕੁੰਜੀ ਹੈ। ਇਸ ਤੋਂ ਬਿਨਾਂ ਮਨ ਦਾ ਬੂਹਾ ਨਹੀਂ ਖੁਲ੍ਹ ਸਕਦਾ, ਭਾਵ ਮਨ ਤੋਂ ਮਾਇਆ ਦਾ ਪ੍ਰਭਾਵ ਗੁਰੂ ਹੀ ਦੂਰ ਕਰ ਸਕਦਾ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ:

- *ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
  *ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

- *ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
  *ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੭)*

ਸ੍ਰੀ ਗੁਰੂ ਅੰਗਦ ਦੇਵ ਜੀ ਫੁਰਮਾਨ ਕਰਦੇ ਹਨ ਕਿ ਪ੍ਰਭੂ ਮਿਲਣ ਵਿਚ ਹਉਮੈਂ ਸਭ ਤੋਂ ਵੱਡੀ ਰੁਕਾਵਟ ਹੈ। ਹਉਮੈਂ ਮਨੁੱਖ ਦੇ ਜਨਮ-ਮਰਨ ਦੇ ਚੱਕਰ ਦਾ ਕਾਰਨ ਬਣਦੀ ਹੈ। ਹਉਮੈਂ ਦੀਰਘ ਰੋਗ ਹੈ, ਇਹ ਰੋਗ ਲਾ-ਇਲਾਜ ਨਹੀਂ ਹੈ ਪਰ ਇਹ ਰੋਗ ਅਕਾਲ ਪੁਰਖ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਕੱਟਿਆ ਜਾ ਸਕਦਾ ਹੈ:

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥...*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੬)*

ਗੁਰੂ ਸਾਹਿਬ ਜੀ ਨੇ ਗੁਰਸਿੱਖ ਦੀ ਜੀਵਨ-ਜਾਚ ਬਾਰੇ ਵੀ ਬਾਣੀ ਵਿਚ ਫੁਰਮਾਇਆ ਹੈ ਕਿ ਸਿੱਖਾਂ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ, ਪਰਮਾਤਮਾ ਨੂੰ ਯਾਦ ਕਰਨ ਤੇ ਸਦਾਚਾਰੀ ਬਣਨ ਦੀ ਸਿੱਖਿਆ ਦਿੱਤੀ ਹੈ। ਗੁਰਮੁਖਾਂ ਦੀ ਸੰਗਤ ਕਰਨ ਨੂੰ ਗੁਰਸਿੱਖ ਦੀ ਜੀਵਨ-ਜਾਚ ਦਾ ਜ਼ਰੂਰੀ ਅੰਗ ਬਣਾਇਆ ਹੈ ਕਿਉਂਕਿ ਚੰਗਿਆਂ ਦੀ ਸੰਗਤ ਵਿਚ ਚੰਗੇ-ਮੰਦੇ ਕੰਮ ਦੀ ਵਿਚਾਰ ਹੁੰਦੀ ਹੈ ਤੇ ਬੁਰੇ ਕੰਮ ਕਰਨ ਤੋਂ ਵਰਜਿਆ ਜਾਂਦਾ ਹੈ। ਦੁਖ-ਸੁਖ ਪ੍ਰਭੂ ਦਾ ਦਿੱਤਾ ਹੋਇਆ ਹੈ:

- *ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
  *ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥...*
  *ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
  *ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੬)*

ਗੁਰਬਾਣੀ ਵਿਚ ਚੰਗੇ ਵੈਦ ਤੇ ਅਸਲ ਪਾਰਖੂ ਦੀ ਵੀ ਪਛਾਣ ਦੱਸੀ ਹੈ ਕਿ ਉਸ ਨੂੰ ਰੋਗ ਤੇ ਦਾਰੂ, ਭਾਵ ਇਲਾਜ ਦੀ ਪੂਰੀ ਸਮਝ ਹੋਣੀ ਚਾਹੀਦੀ ਹੈ ਅਤੇ ਚੰਗੀ ਦਵਾਈ ਉਹ ਹੈ ਜਿਸ ਨਾਲ ਰੋਗ ਖਤਮ ਹੋ ਜਾਵੇ ਤੇ ਸਰੀਰ ਅਰੋਗ ਹੋ ਸਕੇ। ਇੱਥੇ ਆਤਮਿਕ ਰੋਗ ਅਤੇ ਧਾਰਮਿਕ ਆਗੂਆਂ ਵੱਲ ਵੀ ਸੰਕੇਤ ਕੀਤਾ ਹੈ, ਜੋ ਲੋਕਾਂ ਨੂੰ ਆਤਮਿਕ ਤੌਰ 'ਤੇ ਠੀਕ ਕਰਨ ਦੇ ਦਾਅਵੇ ਕਰਦੇ ਹਨ, ਪਰ ਆਪ ਰੋਗੀ ਹਨ। ਇਸੇ ਤਰ੍ਹਾਂ ਦੂਜਿਆਂ ਦੀ ਪੜਚੋਲ ਕਰਨ ਦੀ ਥਾਂ 'ਤੇ ਜੇ ਮਨੁੱਖ ਆਪਣੇ ਮਨ ਨੂੰ ਪਰਖੇ ਤਾਂ ਉਸ ਨੂੰ ਅਸਲ ਪਾਰਖੂ ਜਾਣਨਾ ਚਾਹੀਦਾ ਹੈ:

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੭੯)*

ਗੁਰੂ ਸਾਹਿਬ ਜੀ ਨੇ ਵੀ ਉਨ੍ਹਾਂ ਧਾਰਮਿਕ ਆਗੂਆਂ ਨੂੰ ਵੀ ਅੰਨ੍ਹੇ ਕਹਿ ਕੇ ਫ਼ਿਟਕਾਰ ਪਾਈ ਹੈ, ਜਿਹੜੇ ਆਪ ਪ੍ਰਭੂ ਬਾਰੇ ਕੁਝ ਵੀ ਨਹੀਂ ਜਾਣਦੇ, ਪਰ ਦੂਜਿਆਂ ਨੂੰ ਰਾਹ ਦੱਸਦੇ ਹਨ। ਅੰਨ੍ਹੇ ਦੁਆਰਾ ਦੱਸੇ ਰਾਹ 'ਤੇ ਅੰਨ੍ਹਾ ਹੀ ਤੁਰ ਸਕਦਾ ਹੈ, ਸੁਜਾਖਾ ਮਨੁੱਖ ਕੁਰਾਹੇ ਨਹੀਂ ਪੈਂਦਾ। ਅਸਲ ਵਿਚ ਉਹੋ ਹੀ ਅੰਨ੍ਹੇ ਹਨ ਜੋ ਪ੍ਰਭੂ ਅਕਾਲ ਪੁਰਖ ਤੋਂ ਦੂਰ ਹਨ। ਉਹੋ ਹੀ ਅੰਨ੍ਹਾ ਹੈ ਜੋ ਪਰਮਾਤਮਾ ਦੀ ਰਜ਼ਾ ਨੂੰ ਨਹੀਂ ਸਮਝਦਾ:

*– ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਗੁਰੂ ਸਾਹਿਬ ਜੀ ਨੇ ਦੱਸਿਆ ਹੈ ਕਿ ਹਰ ਜੀਵ ਅਕਾਲ ਪੁਰਖ ਦੇ ਹੁਕਮ ਨਾਲ ਇਸ ਜਗਤ ਵਿਚ ਆਇਆ ਹੇ ਤੇ ਜਦੋਂ ਉਸ ਦਾ ਹੁਕਮ ਹੋਇਆ, ਇਸ ਮਨੁੱਖ ਨੇ ਚਲੇ ਜਾਣਾ ਹੈ। ਜੰਮਣ-ਮਰਨਾ ਇਸ ਦੇ ਹੱਥ ਵੱਸ ਵਿਚ ਨਹੀਂ ਹੈ:

*ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥*
*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੯)*

ਜੀਵਨ ਦੇ ਥੋੜ੍ਹੇ ਚਿਰ ਹੋਣ ਦਾ ਵੀ ਬਾਣੀ ਵਿਚ ਜ਼ਿਕਰ ਹੈ:

*ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਜਿੱਥੇ ਵੀ ਮਨੁੱਖ ਦਾ ਦਾਣਾ-ਪਾਣੀ ਲਿਖਿਆ ਹੁੰਦਾ ਹੈ। ਮਨੁੱਖ ਨੂੰ ਉੱਥੇ ਹੀ ਜਾਣਾ ਪੈਂਦਾ ਹੈ:

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੩)*

ਗੁਰੂ ਸਾਹਿਬ ਜੀ ਨੇ ਅਕਾਲ ਪੁਰਖ ਨੂੰ ਮਿਲਣ ਵਾਸਤੇ ਉਸ ਦੇ ਹੁਕਮ ਨੂੰ ਪਛਾਣਨਾ ਲਾਜ਼ਮੀ ਦੱਸਿਆ ਹੈ। ਆਪ ਜੀ ਨੇ ਇਸ ਸਿਧਾਂਤ ਨੂੰ ਅਮਲੀ ਤੌਰ 'ਤੇ ਜੀਵਨ ਵਿਚ ਅਪਣਾਅ ਕੇ ਮਿਸਾਲ ਕਾਇਮ ਕੀਤੀ ਹੈ:

*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯)*

ਸੰਸਾਰਕ ਜੀਵ ਰੂਪੀ ਇਸਤਰੀ ਨੂੰ ਵੀ ਬਾਣੀ ਰਾਹੀਂ ਸਮਝਾਇਆ ਹੈ ਕਿ ਜੇ ਉਸ ਅਕਾਲ ਪੁਰਖ ਪਤੀ ਦਾ ਸਾਥ ਚਾਹੁੰਦੀ ਹੈ ਤਾਂ ਉਸ ਲਈ ਜ਼ਰੂਰੀ ਹੈ ਕਿ ਉਸ ਦੇ ਭਉ ਤੇ ਭਾਉ ਵਿਚ ਰਹਿ ਕੇ ਆਪਣੀ ਸੁਰਤਿ ਨੂੰ ਪ੍ਰਭੂ ਦੀ ਯਾਦ ਵਿਚ ਹਮੇਸ਼ਾ ਜੋੜ ਕੇ ਰੱਖੇ:

*ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥*
*ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯)*

ਗੁਰੂ ਸਾਹਿਬ ਜੀ ਨੇ ਫੁਰਮਾਇਆ ਹੈ ਕਿ ਪ੍ਰਭੂ ਮਿਲਣ ਲਈ ਅਰਦਾਸ ਗੁਰਸਿੱਖ ਦੇ ਜੀਵਨ ਦਾ ਅਟੁੱਟ ਅੰਗ ਹੈ। ਸੇਵਕ ਨੇ ਕੇਵਲ ਉਸ ਪਰਮਾਤਮਾ ਅੱਗੇ ਅਰਦਾਸ ਕਰਨੀ ਹੈ, ਕਿਉਂਕਿ ਉਹ ਸਾਰੇ ਹੀ ਕਾਰਜ ਕਰਨ ਵਾਲਾ ਹੈ:

*-ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੪)*

*-ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੩)*

ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਅਕਾਲ ਪੁਰਖ ਦੇ ਮਿਲਾਪ ਲਈ ਮਨੁੱਖ ਨੂੰ ਹਮੇਸ਼ਾ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ। ਆਪ ਜੀ ਨੇ ਦੱਸਿਆ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਜਪਿਆ ਜਾਂ ਸਿਮਰਿਆ ਹੈ, ਉਹ ਹੀ ਪ੍ਰਭੂ ਦੇ ਦਰ 'ਤੇ ਪ੍ਰਵਾਨ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਹੋਰ ਅਨੇਕਾਂ ਵੀ ਤਰ ਰਹੇ ਹਨ:

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੬)*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਾਰੀ ਬਾਣੀ ਵਿਚ ਸਮੁੱਚੇ ਸਿਧਾਂਤਾਂ ਨੂੰ ਬੜੇ ਸੰਖੇਪ ਰੂਪ ਵਿਚ ਬਿਆਨਿਆ ਗਿਆ ਹੈ। ਬੜੇ ਗੁੱਝੇ ਭੇਤਾਂ ਨੂੰ ਬੜੀਆਂ ਉਦਾਹਰਨਾਂ ਦੇ ਕੇ ਸਮਝਾਇਆ ਗਿਆ ਹੈ। ਗੁਰੂ ਸਾਹਿਬ ਜੀ ਦੀ ਬਾਣੀ ਨੂੰ ਪੜ੍ਹਨਾ, ਵਿਚਾਰਨਾ ਤੇ ਸਮਝਣਾ ਚਾਹੀਦਾ ਹੈ ਤੇ ਉਨ੍ਹਾਂ ਦੇ ਦੱਸੇ ਮਾਰਗ 'ਤੇ ਸਭ ਨੂੰ ਚੱਲਣਾ ਚਾਹੀਦਾ ਹੈ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਨਣ ਆਤਮ ਪ੍ਰਬੋਧ ਦਾ ਸੂਰਜ

*-ਡਾ. ਸਤਿੰਦਰਪਾਲ ਸਿੰਘ**

ਗਿਆਨ ਕਿਸੇ ਰੋਸ਼ਨੀ ਦੀ ਤਰ੍ਹਾਂ ਹੈ ਜੋ ਜੀਵਨ ਨੂੰ ਪਾਰਦਰਸ਼ੀ ਢੰਗ ਨਾਲ ਵੇਖਣ ਦੀ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ। ਮਨੁੱਖ ਦੇ ਸਾਹਮਣੇ ਝੂਠ ਤੇ ਸੱਚ ਵੱਖ-ਵੱਖ ਪ੍ਰਗਟ ਹੁੰਦੇ ਹਨ। ਮਨੁੱਖ ਲਈ ਨਿਰਣਾ ਕਰਨਾ ਸਰਲ ਹੋ ਜਾਂਦਾ ਹੈ ਕਿ ਉਸ ਨੇ ਕੀ ਧਾਰਨ ਕਰਨਾ ਹੈ ਤੇ ਉਸ ਦਾ ਕੀ ਫ਼ਲ ਪ੍ਰਾਪਤ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਨਿਵੇਕਲਾ ਹੈ। ਗੁਰਬਾਣੀ ਸੱਚ ਵੇਖਣ ਦੀ ਦ੍ਰਿਸ਼ਟੀ ਹੀ ਨਹੀਂ ਬਖਸ਼ਦੀ ਸਗੋਂ ਸੱਚਾ ਮਾਰਗ ਧਾਰਨ ਕਰਨ ਦੀ ਪ੍ਰੇਰਨਾ ਵੀ ਦਿੰਦੀ ਹੈ। ਗੁਰਬਾਣੀ ਸਾਰਾ ਜੀਵਨ ਨਾਲ-ਨਾਲ ਵੀ ਚੱਲਦੀ ਹੈ ਤੇ ਹਰ ਮੁਸ਼ਕਲ ਵਿਚ ਸਹਾਇਕ ਬਣ ਕੇ ਖੜ੍ਹੀ ਹੁੰਦੀ ਹੈ, ਮਨੁੱਖ ਨੂੰ ਸੱਚ ਦੇ ਮਾਰਗ ਤੋਂ ਇੱਕ ਖਿਨ ਲਈ ਵੀ ਡੋਲਣ ਨਹੀਂ ਦਿੰਦੀ। ਗੁਰਬਾਣੀ ਦਾ ਗਿਆਨ ਜੀਵਨ ਦੀ ਸਭ ਤੋਂ ਵੱਡੀ ਪ੍ਰਾਪਤੀ ਅਨੰਦ ਦੀ ਅਵਸਥਾ ਵਿਚ ਲਿਜਾਣ ਵਾਲੀ ਹੈ ਜੋ ਆਵਾਗਮਨ ਤੋਂ ਮੁਕਤ ਹੋਣ ਦੇ ਬਾਅਦ ਦਾ ਅੰਤਮ ਫ਼ਲ ਹੈ। ਅਨੰਦ ਦੇ ਅੱਗੇ ਕੁਝ ਨਹੀਂ ਹੈ:

*ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੬)*

ਗੁਰਬਾਣੀ ਪੂਰਨ ਗੁਰੂ ਦੀ ਬਾਣੀ ਹੈ ਜੋ ਜੀਵਨ ਦੀ ਹਰ ਸਮੱਸਿਆ ਦਾ ਪੂਰਨ ਨਿਦਾਨ ਕਰਦੀ ਹੈ।ਪੂਰਨ ਨਿਦਾਨ ਪ੍ਰਾਪਤ ਹੋ ਜਾਏ ਤਾਂ ਅਨੰਦ ਦੀ ਸਦੀਵੀ ਅਵਸਥਾ ਬਣ ਜਾਂਦੀ ਹੈ। ਗੁਰਬਾਣੀ ਦਾ ਗਿਆਨ ਪੂਰਨ ਵਿਗਿਆਨਕ ਢੰਗ ਨਾਲ ਮਨੁੱਖੀ ਜੀਵਨ ਦੀ ਰਾਹ ਖੋਲ੍ਹਦਾ ਹੈ।ਆਧੁਨਿਕ ਇਲਾਜ ਪ੍ਰਣਾਲੀ ਕਿਸੇ ਰੋਗ ਦੇ ਇਲਾਜ ਤੋਂ ਪਹਿਲਾਂ ਪੂਰੀ ਜਾਂਚ ਨੂੰ ਤਰਜੀਹ ਦਿੰਦੀ ਹੈ। ਜਾਂਚ ਦੇ ਮੁਤਾਬਕ ਹੀ ਦਵਾ ਦਿੱਤੀ ਜਾਂਦੀ ਹੈ। ਜਾਂਚ ਵਿਚ ਕੀ ਆਇਆ ਹੈ? ਇਸ ਬਾਰੇ ਰੋਗੀ ਨੂੰ ਜ਼ਿਆਦਾ ਗਿਆਤ ਨਹੀਂ ਹੁੰਦਾ। ਉਸ ਦਾ ਧਿਆਨ ਬਸ ਇਲਾਜ 'ਤੇ ਹੁੰਦਾ ਹੈ ਅਧਿਆਤਮ ਜਗਤ ਵਿਚ ਵੀ ਤਕਰੀਬਨ ਇਹੋ ਜਿਹਾ ਹੀ ਮੰਜ਼ਰ ਸੀ। ਸੁੱਖ ਪ੍ਰਾਪਤੀ ਅਤੇ ਬੈਕੁੰਠ ਗਮਨ ਤੇ ਜ਼ੋਰ ਸੀ। ਇਹ ਕਿਵੇਂ ਪ੍ਰਾਪਤ ਹੋਵੇਗਾ? ਇਸ ਦੀ ਚਿੰਤਾ ਧਰਮ ਪੁਰਖਾਂ 'ਤੇ ਛੱਡ ਦਿੱਤੀ ਗਈ ਸੀ। ਸ੍ਰੀ ਗੁਰੂ ਨਾਨਕ ਸਾਹਿਬ ਨੇ ਇਸ ਵਰਤਾਰੇ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ।ਹੁਣ ਗਿਆਨ ਜਾਂ ਗਿਆਨ ਦਾ ਕੋਈ ਹਿੱਸਾ ਕਿਸੇ ਦਾ ਰਾਖਵਾਂ ਨਹੀਂ ਰਿਹਾ। ਗੁਰੂ ਸਾਹਿਬ ਨੇ ਪੂਰੀ ਲੋਕਾਈ ਨੂੰ ਆਪਣਾ

* #ਈ-੧੭੧੬,ਰਾਜਾਜੀਪੁਰਮ, ਲਖਨਊ-੨੨੬੦੧੭; ਮੋ. ੮੪੧੭੮-੫੨੮੯੯

ਮੂਲ ਪਛਾਣਨ ਲਈ ਪ੍ਰੇਰਿਆ। ਜੀਵਨ ਮਨੁੱਖ ਦਾ ਹੈ, ਮਨੁੱਖ ਨੂੰ ਜੀਵਨ ਦੇ ਹਰ ਪੱਖ ਬਾਰੇ ਜਾਣਨ ਦਾ ਪੂਰਾ ਹੱਕ ਹੈ। ਗੁਰਬਾਣੀ ਨੇ ਮਨੁੱਖ ਨੂੰ ਆਪਣਾ ਨਿਦਾਨ ਆਪ ਕਰਨ ਜੋਗ ਬਣਾਉਣ ਦਾ ਜੋ ਸੰਕਲਪ ਦਿੱਤਾ ਉਸ ਲਈ ਆਤਮ ਗਿਆਨ ਪਹਿਲੀ ਪੌੜੀ ਬਣੀ। ਮਨੁੱਖ ਅੱਗੇ ਸਭ ਤੋਂ ਵੱਡਾ ਸਵਾਲ ਸੀ ਕਿ ਉਹ ਕਿੱਥੋਂ ਆਇਆ ਹੈ ਤੇ ਸੰਸਾਰ ਅੰਦਰ ਜੀਵਨ ਭੋਗ ਕੇ ਕਿੱਥੇ ਚਲਾ ਜਾਂਦਾ ਹੈ, ਉਸ ਦੀ ਜੀਵਨ ਦਾ ਮਨੋਰਥ ਕੀ ਹੈ ਤੇ ਇਹ ਕਿਵੇਂ ਪ੍ਰਾਪਤ ਹੋ ਸਕਦਾ ਹੈ? ਗੁਰਬਾਣੀ ਨੇ ਜੀਵਨ ਦਾ ਇਹ ਰਹੱਸ ਉਜਾਗਰ ਕੀਤਾ ਜੋ ਆਪਣੇ ਆਪ ਦੀ ਪਛਾਣ 'ਚ ਸਹਾਈ ਹੋਇਆ:

*ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥*
*ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਇਨ੍ਹਾਂ ਦੋ ਪੰਕਤੀਆਂ ਵਿਚ ਜੀਵਨ ਦੀ ਹਰ ਉਲਝੀ ਗੁੱਥੀ ਸੁਲਝਦੀ ਨਜ਼ਰ ਆਉਂਦੀ ਹੈ। ਜੀਵਨ ਤੇ ਮੌਤ ਪਰਮਾਤਮਾ ਦੀ ਸਹਿਜ ਖੇਡ ਹੈ। ਉਹ ਜੀਵਨ ਦੇ ਰਿਹਾ ਹੈ। ਜਦੋਂ ਉਹ ਸੱਦਦਾ ਹੈ ਤਾਂ ਮਨੁੱਖ ਨੂੰ ਸੰਸਾਰ ਤੋਂ ਕੂਚ ਕਰਨਾ ਪੈਂਦਾ ਹੈ। ਮਨੁੱਖ ਦਾ ਪੂਰਾ ਜੀਵਨ ਪਰਮਾਤਮਾ ਦੇ ਹੁਕਮ ਅੰਦਰ ਬਤੀਤ ਹੁੰਦਾ ਹੈ ਭਾਵ ਇਹ ਕਿ ਮਨੁੱਖ ਦਾ ਆਪਣਾ ਕੁਝ ਨਹੀਂ ਹੈ, ਉਸ ਦੇ ਹੱਥ ਕੁਝ ਨਹੀਂ ਹੈ ਜੋ ਪਰਮਾਤਮਾ ਨੂੰ ਭਾਂਵਦਾ ਹੈ ਉਹੀ ਜੀਵਨ ਅੰਦਰ ਵਰਤਦਾ ਹੈ। ਮਨੁੱਖ ਨੂੰ ਇਹ ਗਿਆਨ ਹੋ ਜਾਵੇ ਤਾਂ ਉਸ ਦੇ ਅੰਦਰ ਦਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਆਪ ਹੀ ਨਾਸ਼ ਹੋ ਜਾਵੇਗਾ। ਇੱਕ ਦੀਨ ਜਿਸ ਦਾ ਆਪਣਾ ਕੁਝ ਨਹੀਂ ਹੈ ਜੋ ਕਿਸੇ ਦੇ ਹੁਕਮ ਦਾ ਗ਼ੁਲਾਮ ਹੈ ਉਸ ਅੰਦਰ ਇਹ ਵਿਕਾਰ ਸਮਾ ਹੀ ਨਹੀਂ ਸਕਦੇ। ਜਿਸ ਅੰਦਰ ਇਹ ਵਿਕਾਰ ਪੱਲਰ ਰਹੇ ਹਨ ਉਸ ਨੂੰ ਆਤਮ ਗਿਆਨ ਨਹੀਂ ਹੈ ਤੇ ਉਹ ਭਰਮਾਂ ਵਿਚ ਭਟਕ ਰਿਹਾ ਹੈ। ਗੁਰਬਾਣੀ ਵਾਰ-ਵਾਰ ਇਹ ਸੁਚੇਤ ਕਰਾਉਂਦੀ ਹੈ ਕਿ ਸੰਸਾਰ ਦੀ ਸਾਰੀ ਰਚਨਾ ਪਰਮਾਤਮਾ ਦੀ ਸਿਰਜੀ ਹੋਈ ਹੈ ਤੇ ਉਸ ਦਾ ਹੀ ਹੁਕਮ ਚੱਲ ਰਿਹਾ ਹੈ ਕਿਸੇ ਹੋਰ ਦਾ ਹੁਕਮ ਜਾਂ ਇੱਛਾ ਨਹੀਂ ਵਰਤ ਸਕਦੀ। ਉਸ ਪਰਮਾਤਮਾ ਨੂੰ ਜਾਣਨਾ, ਉਸ ਦੀ ਕਿਰਪਾ ਪ੍ਰਾਪਤ ਕਰਨਾ ਮਨੁੱਖ ਦੇ ਜੀਵਨ ਦਾ ਮਨੋਰਥ ਹੈ। ਜੋ ਉਸ ਦੀ ਭਗਤੀ ਨਾਲ ਹੀ ਸੰਭਵ ਹੈ ਇਸ ਲਈ ਪੂਰਨ ਸਮਰਪਣ ਦੀ ਲੋੜ ਹੈ। ਉਪਰੋਕਤ ਬਾਣੀ ਵਿਚ ਗੁਰੂ ਨਾਨਕ ਸਾਹਿਬ ਨੇ ਇਹ ਬੋਧ ਵੀ ਕਰਾਇਆ ਕਿ ਜੀਵਨ ਦੀ ਸਫਲਤਾ ਕੀ ਹੈ। ਗੁਰੂ ਸਾਹਿਬ ਨੇ ਫੁਰਮਾਇਆ ਕਿ ਮਨ ਪਰਮਾਤਮਾ ਵਿਚ ਥਿਰ ਹੋ ਜਾਵੇ ਭਾਵ ਟਿਕ ਜਾਵੇ ਤੇ ਸਾਰੀ ਭਟਕਣ, ਦੁਬਿਧਾ ਮਿਟ ਜਾਵੇ। ਮਨ ਟਿਕਣ ਤੋਂ ਅਗਲੀ ਅਵਸਥਾ ਗੁਰਬਾਣੀ ਨੇ ਪਰਮਾਤਮਾ ਵਿਚ ਅਭੇਦ ਹੋ ਜਾਣ ਤੇ ਆਵਾਗਮਨ

ਤੋਂ ਮੁਕਤ ਹੋ ਜਾਣ ਦੀ ਦੱਸੀ ਹੈ ਜਿਸ ਲਈ ਮਨੁੱਖੀ ਜੀਵਨ ਇੱਕ ਦੁਰਲੱਭ ਅਵਸਰ ਦੀ ਤਰ੍ਹਾਂ ਮਿਲਿਆ ਹੈ। ਇਹ ਗਿਆਨ ਹੋ ਜਾਣ ਦਾ ਅਰਥ ਹੈ ਮਾਇਆ ਦੇ ਜਾਲ ਤੋਂ ਬੱਚ ਨਿਕਲਣਾ ਤੇ ਵਿਕਾਰਾਂ ਤੋਂ ਉਭਰ ਜਾਣਾ। ਮਨੁੱਖ ਸਭ ਤੋਂ ਜ਼ਿਆਦਾ ਪਿਆਰ ਆਪਣੇ ਆਪ, ਆਪਣੇ ਜੀਵਨ, ਆਪਨੇ ਤਨ ਨਾਲ ਕਰਦਾ ਹੈ। ਗੁਰਬਾਣੀ ਦੇ ਗਿਆਨ ਨੇ ਉਸ ਦਾ ਆਪਣੇ ਆਪ ਦਾ ਭਰਮ ਤੋੜਦਿਆਂ ਉਸ ਨੂੰ ਪਰਮਾਤਮਾ ਦਾ ਸਿਰਜਿਆ, ਭੇਜਿਆ ਤੇ ਪਰਮਾਤਮਾ ਦੇ ਹੁਕਮ ਅੰਦਰ ਪੂਰਨ ਤੌਰ 'ਤੇ ਬੰਨਿਆ ਬੰਦਾ ਹੋਣ ਦਾ ਬੋਧ ਕਰਵਾਇਆ, ਜੋ ਆਪਣੇ ਜੀਵਨ ਦੀਆਂ ਸਾਰੀਆਂ ਚਿੰਤਾਵਾਂ ਤਿਆਗ ਕੇ ਪਰਮਾਤਮਾ 'ਤੇ ਭਰੋਸਾ ਕਰਨ ਤੇ ਅਚਿੰਤ ਹੋ ਜਾਣ ਦੀ ਅਨਮੋਲ ਸਿੱਖਿਆ ਸੀ। ਆਪਣੇ ਜੀਵਨ ਲਈ ਚਿੰਤਾ ਕਰਦਿਆਂ ਮਨੁੱਖ ਦਾ ਸਾਰਾ ਜੀਵਨ ਗੁਜ਼ਰ ਜਾਂਦਾ ਹੈ। ਗੁਰਬਾਣੀ ਨੇ ਸਪੱਸ਼ਟ ਕੀਤਾ ਕਿ ਮਨੁੱਖ ਦਾ ਜੀਵਨ ਉਸ ਦੀ ਚਿੰਤਾ ਤੇ ਨਹੀਂ ਬਲਕਿ ਪਰਮਾਤਮਾ ਦੇ ਹੁਕਮ 'ਤੇ ਟਿਕਿਆ ਹੋਇਆ ਹੈ। ਪਰਮਾਤਮਾ ਕਦੋਂ ਤੇ ਕਿਵੇਂ ਸੱਦ ਲਵੇ? ਇਹ ਬਸ ਉਹੀ ਜਾਣਦਾ ਹੈ। ਮਨੁੱਖ ਆਪਣੇ ਆਪ ਨੂੰ ਬਸ ਉਸ ਪਲ਼ ਦਾ ਹੀ ਪਰਾਹੁਣਾ ਸਮਝੇ ਜਿਸ ਪਲ਼ ਵਿਚ ਉਹ ਸਵਾਸ ਲੈ ਰਿਹਾ ਹੈ:

*ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੦)*

ਅਧਿਆਤਮ ਜਗਤ ਲੰਮੀ ਆਯੂ, ਅਮਰਤਾ ਆਦਿਕ ਚਰਚਾਵਾਂ ਨਾਲ ਭਰਿਆ ਪਿਆ ਸੀ, ਉਮਰ ਵਧਾਉਣ ਦੇ ਭਿੰਨ-ਭਿੰਨ ਢੰਗ ਵਰਤੇ ਜਾਂਦੇ ਸਨ। ਇਹ ਪ੍ਰਵਿਤੀ ਜੀਵਨ ਦਾ ਲੋਭ ਪੈਦਾ ਕਰਨ ਵਾਲੀ ਸੀ ਇਸ ਨਾਲ ਜਿੱਥੇ ਪਰਮਾਤਮਾ ਦੀ ਸੱਤਾ ਨੂੰ ਅਸਿੱਧੀ ਚੁਣੌਤੀ ਮਿਲ ਰਹੀ ਸੀ, ਭਰਮ ਤੇ ਕਰਮ-ਕਾਂਡ ਵਧ ਰਹੇ ਸਨ ਗੁਰਬਾਣੀ ਨੇ ਵਾਰ-ਵਾਰ ਸਪੱਸ਼ਟ ਕੀਤਾ ਕਿ ਜੋ ਵੀ ਸਿਰਜਿਆ ਗਿਆ ਹੈ ਉਸ ਦਾ ਨਾਸ਼ ਤੈਅ ਹੈ, ਅਵਿਨਾਸ਼ੀ ਕੇਵਲ ਪਰਮਾਤਮਾ ਹੈ। ਮਨੁੱਖ ਪੱਕੀ ਤਰ੍ਹਾਂ ਦ੍ਰਿੜ੍ਹ ਕਰ ਲਵੇ ਕਿ ਉਸ ਦੀ ਜ਼ਿੰਦਗੀ ਬਸ ਇੱਕ ਦਮ ਦੀ ਹੈ। ਜੋ ਆਇਆ ਹੈ ਤੇ ਜਿਸ ਵਿਚ ਉਹ ਸਵਾਸ ਲੈ ਰਿਹਾ ਹੈ ਅਗਲੇ ਦਮ ਦਾ ਕੋਈ ਯਕੀਨ ਨਹੀਂ ਹੈ ਕਿਉਂਕਿ ਜੀਵਨ ਦੀ ਉਮਰ ਕਿੰਨੀ ਹੈ। ਕਦੋਂ ਪਰਮਾਤਮਾ ਦਾ ਸੱਦਾ ਆ ਜਾਏ ਇਸ ਬਾਰੇ ਕੋਈ ਨਹੀਂ ਜਾਣਦਾ। ਮਨੁੱਖ ਲੰਮੇ ਜੀਵਨ ਦੀ ਆਸ ਕਰਦਾ ਹੋਇਆ ਧਨ, ਜਾਇਦਾਦ, ਸੰਸਾਰਕ ਪਦਾਰਥ ਆਦਿ ਇਕੱਤਰ ਕਰਦਾ ਰਹਿੰਦਾ ਹੈ। ਇਸ ਲਈ ਉਹ ਦਿਨ-ਰਾਤ ਨੱਸਦਾ-ਭੱਜਦਾ ਰਹਿੰਦਾ ਹੈ ਤੇ ਪਾਪ ਕਰਦਿਆਂ ਕੋਈ ਸੰਕੋਚ ਨਹੀਂ ਕਰਦਾ। ਜੀਵਨ ਦਾ ਇਸ ਤੋਂ ਵੱਡਾ ਸੱਚ ਨਹੀਂ ਕਿ ਅਗਲੇ ਪਲ਼ ਦਾ ਕੋਈ ਭਰੋਸਾ ਨਹੀਂ। ਗੁਰਬਾਣੀ ਅਨੁਸਾਰ ਮਨੁੱਖ ਤਾਂ ਆਪਣੇ ਸਾਹਮਣੇ ਹੀ ਲੋਕਾਂ ਨੂੰ ਕਾਲ

ਦਾ ਗ੍ਰਾਸ ਬਣਦਾ ਵੇਖ ਰਿਹਾ ਹੈ ਪਰ ਆਪਣੀ ਮੌਤ ਨੂੰ ਵਿਸਾਰੀ ਬੈਠਾ ਹੈ। ਆਪਣੇ ਬਾਰੇ ਇਸ ਤੋਂ ਵੱਡੀ ਅਗਿਆਨਤਾ ਤੇ ਭਰਮ ਹੋਰ ਕੀ ਹੋ ਸਕਦਾ ਹੈ ਮਨੁੱਖ ਆਪਣੇ ਜੀਵਨ ਦੀ ਅਵਧੀ ਦੇ ਸੱਚ ਨੂੰ ਸਮਝ ਲਵੇ ਤਾਂ ਪਾਪ ਕਰਨ ਤੋਂ ਬਚ ਜਾਵੇਗਾ। ਭਗਤ ਸ਼ੇਖ ਫਰੀਦ ਜੀ ਨੇ ਫੁਰਮਾਇਆ ਹੈ ਕਿ ਜੇ ਇਹ ਗਿਆਤ ਹੋ ਜਾਏ ਕਿ ਤਿਲ ਥੋੜੇ ਹਨ ਤਾਂ ਮਨੁੱਖ ਨੂੰ ਬਹੁਤ ਸੰਭਾਲ ਕੇ ਬੁੱਕ ਭਰਨੀ ਚਾਹੀਦੀ ਹੈ ਭਾਵ ਜੀਵਨ ਕਿੰਨਾ ਹੈ ਇਸ ਦਾ ਕੋਈ ਭਰੋਸਾ ਨਹੀਂ। ਇਸ ਕਾਰਨ ਸਮਾਂ ਸੰਸਾਰ ਦੇ ਰਸ, ਰੰਗ ਵਿਚ ਵਿਅਰਥ ਗੁਆਉਣ ਬਾਰੇ ਗੁਰਬਾਣੀ ਬਾਰ-ਬਾਰ ਸੁਚੇਤ ਕਰਦੀ ਹੈ। ਮਨੁੱਖ ਆਪਣਾ ਸਮਾਂ ਪਰਮਾਤਮਾ ਦੇ ਸਿਮਰਨ ਤੇ ਸ਼ੁਭ ਕਰਮਾਂ ਵਿਚ ਲਾ ਕੇ ਜੀਵਨ ਸਫ਼ਲ ਕਰੇ, ਇਸ ਤੋਂ ਪਹਿਲਾਂ ਇਹ ਪ੍ਰਬੋਧ ਹੋਣਾ ਜ਼ਰੂਰੀ ਹੈ ਕਿ ਮਨੁੱਖ ਕੋਲ ਸਮਾਂ ਨਹੀਂ ਹੈ। ਗੁਰਬਾਣੀ ਜਿੱਥੇ ਜੀਵਨ ਨੂੰ ਇੱਕ ਦਮ ਦਾ ਦੱਸਦੀ ਹੈ, ਉੱਥੇ ਇਹ ਭਰੋਸਾ ਵੀ ਦਿਵਾਉਂਦੀ ਹੈ ਕਿ ਇਕ ਪਲ਼ ਦਾ ਵੀ ਸਿਮਰਨ ਜੇ ਪਰਮਾਤਮਾ ਦੀ ਦ੍ਰਿਸ਼ਟੀ ਵਿਚ ਪ੍ਰਵਾਨ ਹੋ ਜਾਵੇ ਤਾਂ ਜਨਮਾਂ-ਜਨਮਾਂ ਦੇ ਪਾਪ ਬਖਸ਼ ਦਿੰਦਾ ਹੈ ਤੇ ਆਪਣੀ ਸ਼ਰਨ ਵਿਚ ਲੈ ਲੈਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮਨੁੱਖ ਦੇ ਤਨ ਤੇ ਮਨ ਅੰਦਰ ਦੀ ਜੀਵਾਤਮਾ ਨੂੰ ਵੱਖ-ਵੱਖ ਕਰ ਕੇ ਵੇਖਣ ਦੀ ਦ੍ਰਿਸ਼ਟੀ ਦਿੰਦੀ ਹੈ। ਜੋ ਆਤਮ ਪਛਾਣ ਦਾ ਧੁਰਾ ਹੈ। ਤਨ ਦੀ ਸਿਰਜਣਾ ਵੱਖ ਢੰਗ ਨਾਲ ਹੋਈ ਹੈ। ਤਨ ਅੰਦਰ ਜੀਵਾਤਮਾ ਵੱਖ ਢੰਗ ਨਾਲ ਪਾਈ ਗਈ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਤਾਂ ਤਨ ਤੇ ਜੀਵਾਤਮਾ ਦੇ ਆਪਸੀ ਸੰਵਾਦ ਰਾਹੀਂ ਉਨ੍ਹਾਂ ਦਾ ਸੰਬੰਧ ਸਮਝਾਉਣ ਦੀ ਕਿਰਪਾ ਕੀਤੀ ਹੈ। ਗੁਰੂ ਸਾਹਿਬ ਨੇ ਜੀਵਾਤਮਾ ਨੂੰ ਥਾਂ-ਥਾਂ ਵਿਚਰਦੇ ਜੋਗੀ ਦੀ ਉਪਮਾ ਦਿੱਤੀ ਹੈ ਤੇ ਤਨ ਨੂੰ ਉਸ ਦੇ ਪ੍ਰੇਮ ਵਿਚ ਪਈ ਇਸਤਰੀ ਕਿਹਾ ਹੈ ਜਿਸ ਨੂੰ ਇਹ ਨਹੀਂ ਪਤਾ ਕਿ ਜਿਸ ਦੇ ਪ੍ਰੇਮ ਵਿਚ ਉਹ ਅੰਨ੍ਹੀ ਹੋ ਰਹੀ ਹੈ ਉਸ ਦਾ ਤਾਂ ਸੁਭਾਅ ਹੀ ਚੰਚਲ ਹੈ, ਕੀ ਪਤਾ ਕਿ ਕਦੋਂ ਉਹ ਇੱਥੋਂ ਤੁਰ ਪਵੇ ਤੇ ਕਿਸੇ ਹੋਰ ਘਰ ਨੂੰ ਆਪਣਾ ਟਿਕਾਣਾ ਬਣਾਵੇ ਭਾਵ ਤਨ ਦਾ ਸੰਜਮ ਹੀ ਪਾਪਾਂ ਤੋਂ ਬਚਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਸਿੱਖ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਥਾਪੇ ਸਦੀਵੀ ਤੇ ਸਦ ਜੀਵਤ ਗੁਰੂ ਹਨ, ਦੀ ਪਾਵਨ ਬਾਣੀ ਜੀਵਨ ਦੇ ਇੱਕ-ਇੱਕ ਪਲ ਦੀ ਲੋੜ ਹੈ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਲੋਕ-ਵਾਰਾਂ ਦੇ ਧੁਨੀ ਸੰਕੇਤ

*-ਡਾ. ਮਨਿੰਦਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਪਰਮਾਤਮਾ ਦੇ ਸੱਚ ਦਾ ਸਵੈ-ਪ੍ਰਗਟਾਵਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਜੀ ਨੇ ਪਰਮਾਤਮਾ, ਕੁਦਰਤ, ਸਮਾਜ, ਮਨੁੱਖ ਅਤੇ ਉਨ੍ਹਾਂ ਦੇ ਉੱਚਤਮ ਸਰੋਕਾਰਾਂ ਨੂੰ ਸਾਹਿਤ ਦੇ ਰੂਪ ਰਾਹੀਂ ਪ੍ਰਗਟ ਕੀਤਾ ਹੈ ਜੋ ਕਿ ਉਸ ਸਮੇਂ ਦੀ ਸਭ ਤੋਂ ਵੱਧ ਸਾਰਥਿਕ ਅਤੇ ਪ੍ਰਭਾਵਸ਼ਾਲੀ ਵਿਧੀ ਸੀ। ਗੁਰੂ ਸਾਹਿਬਾਨ ਜੀ ਨੇ ਜਿਹੜੀ ਵੀ ਬਾਣੀ ਰਚੀ ਉਸ ਦਾ ਸਰੂਪ ਦੇਖਦੇ ਹੋਏ ਇਹ ਮਹਿਸੂਸ ਹੁੰਦਾ ਹੈ ਕਿ ਬਾਣੀ ਦਾ ਵਿਸ਼ੇਸ਼ ਰੂਪ ਵਿਚ ਰਚੇ ਜਾਣਾ ਵੀ ਉਨ੍ਹਾਂ ਦੀ ਵਿਲੱਖਣ ਸੋਚ ਦਾ ਹੀ ਕਮਾਲ ਸੀ। ਆਪਣੇ ਅਧਿਆਤਮਿਕ ਚਿੰਤਨ ਨੂੰ ਉਸ ਸਮੇਂ ਦੀਆਂ ਪ੍ਰਚਲਿਤ ਅਭਿਵਿਅਕਤੀਆਂ ਦੀਆਂ ਪ੍ਰਣਾਲੀਆਂ ਰਾਹੀਂ ਪ੍ਰਗਟ ਕਰਨ ਦਾ ਪ੍ਰਯੋਜਨ ਵੀ ਇਹ ਲੱਗਦਾ ਹੈ ਕਿ ਗੁਰੂ ਜੀ ਨੇ ਪਰਮਾਤਮਾ ਦੇ ਉਦੇਸ਼ ਨੂੰ ਸਮੁੱਚੀ ਲੋਕਾਈ ਵਿਚ ਉਜਾਗਰ ਕਰਨ ਹਿਤ ਅਜਿਹੀਆਂ ਸਾਹਿਤਕ ਵਿਧੀਆਂ ਦੀ ਵਰਤੋਂ ਕੀਤੀ ਜੋ ਉਸ ਸਮੇਂ ਜ਼ਿਆਦਾ ਪ੍ਰਭਾਵ ਪਾ ਸਕਣ ਦੇ ਸਮਰਥ ਸਨ। ਬਾਣੀ ਰਚਣ ਸਮੇਂ ਗੁਰੂ ਸਾਹਿਬਾਨ ਨੇ ਲੋਕ ਕਾਵਿ ਵਿੱਚੋਂ ਜੋ ਗ੍ਰਹਿਣ ਕਰਨ ਜੋਗ ਸੀ, ਉਸ ਨੂੰ ਗ੍ਰਹਿਣ ਕਰਨ ਵਿਚ ਰਤਾ ਭਰ ਸੰਕੋਚ ਨਹੀਂ ਕੀਤਾ। ਇਸ ਦਾ ਪ੍ਰਮਾਣ ਸਾਨੂੰ ਗੁਰੂ ਸਾਹਿਬਾਨ ਦੁਆਰਾ ਬਾਣੀ ਵਿਚ ਵਰਤੇ ਗਏ ਕਾਵਿ ਰੂਪਾਂ ਨੂੰ ਵੇਖ ਕੇ ਮਿਲ ਜਾਂਦਾ ਹੈ। ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਅਨੇਕਾਂ ਥਾਵਾਂ ਉੱਤੇ ਲੋਕ ਪ੍ਰਚੱਲਿਤ ਕਾਵਿ-ਰੂਪਾਂ ਜਿਵੇਂ ਘੋੜੀਆਂ, ਛੰਤ, ਬਾਰਹਮਾਹ, ਥਿਤੀ, ਅਲਾਹੁਣੀਆਂ ਆਦਿ ਨੂੰ ਆਪਣੀ ਸਿਰਜਣਾ ਦਾ ਆਧਾਰ ਬਣਾਇਆ ਹੈ। ਇਨ੍ਹਾਂ ਕਾਵਿ ਰੂਪਾਂ ਨੂੰ ਬਾਣੀਕਾਰਾਂ ਨੇ ਇਨ੍ਹਾਂ ਦੇ ਮੌਲਿਕ ਰੂਪ ਵਿਚ ਨਹੀਂ ਵਰਤਿਆ ਸਗੋਂ ਇਨ੍ਹਾਂ ਦਾ ਅਧਿਆਤਮਿਕਤਾ ਵਿਚ ਰੂਪਾਂਤਰਣ ਕੀਤਾ ਗਿਆ ਹੈ। ਵਾਰ ਵੀ ਇਨ੍ਹਾਂ ਕਾਵਿ ਰੂਪਾਂ ਵਿਚ ਇਕ ਹੈ ਜਿਸ ਵਿਚ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਕੀਤੀ।

ਵਾਰ ਪੰਜਾਬੀ ਭਾਸ਼ਾ ਦੇ ਉਸ ਕਾਵਿ ਰੂਪ ਦਾ ਨਾਮ ਹੈ ਜਿਸ ਵਿਚ ਕਿਸੇ ਸੰਘਰਸ਼ ਦੇ ਪ੍ਰਸੰਗ ਵਿਚ ਨਾਇਕ ਦੀ ਸਿਫ਼ਤ ਕੀਤੀ ਗਈ ਹੋਵੇ। ਇਸ ਵਿਚ ਆਮ ਤੌਰ 'ਤੇ ਬੀਰ ਰਸ ਦੀ ਪ੍ਰਧਾਨਤਾ ਹੁੰਦੀ ਹੈ। ਵਾਰ ਸ਼ਬਦ ਦੇ ਅਰਥ ਵਿਦਵਾਨਾਂ ਨੇ ਵੱਖ-ਵੱਖ ਦ੍ਰਿਸ਼ਟੀਕੋਣਾਂ ਤੋਂ ਕੀਤੇ ਹਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਵਾਰ' ਸ਼ਬਦ ਦੇ ਅਰਥ ਹਨ- 'ਯੁੱਧ ਸੰਬੰਧੀ ਕਾਵਯ, ਉਹ ਰਚਨਾ ਜਿਸ ਵਿਚ ਸੂਰਵੀਰਤਾ ਦਾ ਵਰਣਨ ਹੋਵੇ; ਵਾਰ ਦਾ ਅਰਥ ਪੌੜੀ ਛੰਦ ਵੀ ਹੋ ਗਿਆ ਹੈ ਕਿਉਂਕਿ ਸੂਰਵੀਰਤਾ ਦਾ ਜਸ ਪੰਜਾਬੀ

*ਪਿੰਡ- ਚੱਕ ਪਾਡਲਾ, ਡਾਕ: ਬਾਬਾ ਲਦਾਨਾ, ਜ਼ਿਲ੍ਹਾ ਕੈਥਲ-੧੩੬੦੩੩; ਹਰਿਆਣਾ। ਮੋ: ੯੭੨੮੬੯੯੦੫੮

ਕਵੀਆਂ ਨੇ ਬਹੁਤ ਕਰਕੇ ਇਸੇ ਛੰਦ ਵਿਚ ਲਿਖਿਆ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਤਾਰ ਦੀ ਮਹਿਮਾ ਭਰੀ ਬਾਣੀ, ਜੋ ਪੌੜੀ ਛੰਦਾਂ ਨਾਲ ਮਿਲਾ ਕੇ ਲਿਖੀ ਗਈ ਹੈ, 'ਵਾਰ' ਨਾਮ ਤੋਂ ਪ੍ਰਸਿੱਧ ਹੈ।[੧] ਡਾ. ਗੰਡਾ ਸਿੰਘ ਨੇ ਵਾਰ ਨੂੰ ਸਾਹਿਤ ਵਿਚ ਯੋਧਿਆਂ ਤੇ ਸੂਰਮਿਆਂ ਦੇ ਕਾਰਨਾਮਿਆਂ ਨੂੰ ਬਿਆਨ ਕਰ ਰਹੀ ਬੀਰ ਰਸ ਭਰਪੂਰ, ਕਰਤਾਰ ਦੀ ਮਹਿਮਾ ਭਰੀ ਜਾਂ ਮਨ ਦੀਆਂ ਬੁਰਾਈਆਂ ਕੱਟਣ ਵਾਲੀ ਕਵਿਤਾ ਵਜੋਂ ਦਰਸਾਇਆ ਹੈ।[੨]

ਡਾ. ਰਤਨ ਸਿੰਘ ਜੱਗੀ ਨੇ ਵਾਰ ਨੂੰ 'ਵਾਰਤਾ' ਦਾ ਨਾਂ ਦਿੱਤਾ ਹੈ, ਉਹ ਵਾਰਤਾ ਜੋ ਆਪਣੇ ਆਪ ਵਿਚ ਕਿਸੇ ਹੱਲੇ ਜਾਂ ਟੱਕਰ ਦਾ ਜ਼ਿਕਰ ਰੱਖਦੀ ਹੋਵੇ ਅਤੇ ਪਾਠਕਾਂ ਨੂੰ ਉਤਸ਼ਾਹਿਤ ਕਰੇ, ਪੰਜਾਬੀ ਕਾਵਿ ਰੂਪ ਵਾਰ ਹੈ। ਟੱਕਰ ਸੂਖਮ ਅਤੇ ਸਥੂਲ ਦੋਹਾਂ ਤਰ੍ਹਾਂ ਦੀ ਹੋ ਸਕਦੀ ਹੈ। ਜੰਗ ਸੰਬੰਧੀ ਲਿਖੀਆਂ ਵਾਰਾਂ ਆਪਣੇ ਅੰਦਰ ਸਥੂਲ ਪੱਖ ਦੀ ਟੱਕਰ ਰੱਖਦੀਆਂ ਹਨ ਅਤੇ ਅਧਿਆਤਮਿਕ ਵਾਰਾਂ ਵਿਚ ਸੂਖਮ ਭਾਵਨਾਵਾਂ ਦੀ ਟੱਕਰ ਦਾ ਜ਼ਿਕਰ ਆਉਂਦਾ ਹੈ।[੩] ਆਪਣੇ ਆਪ ਨੂੰ ਪ੍ਰਭੂ ਦਾ ਢਾਡੀ ਕਹਿਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਵਾਰ' ਨੂੰ ਵੀਰ ਰਸ ਦੇ ਖੇਤਰ ਵਿੱਚੋਂ ਕੱਢ ਕੇ ਅਧਿਆਤਮਿਕਤਾ ਦੀ ਸ਼ਾਂਤ ਭਾਵ-ਭੂਮੀ ਵਿਚ ਲਿਆਂਦਾ।[੪] ਵਾਰ ਦਾ ਸਭ ਤੋਂ ਮਹੱਤਵਪੂਰਨ ਅੰਗ ਯੁੱਧ ਦਾ ਵਰਣਨ ਹੈ। ਅਧਿਆਤਮਿਕ ਵਾਰਾਂ ਦੇ ਪ੍ਰਸੰਗ ਵਿਚ ਵਾਰਕਾਰ ਮਨੁੱਖੀ ਮਨ ਵਿਚ ਚੱਲ ਰਹੇ ਯੁੱਧਾਂ ਨੂੰ ਬਿਆਨ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਵਿਚ ਵੀ ਮਨੁੱਖੀ ਮਨ ਦੇ ਭੇੜਾਂ ਦੀ ਗੱਲ ਕੀਤੀ ਗਈ ਹੈ। ਇਸ ਲਈ ਇਨ੍ਹਾਂ ਵਾਰਾਂ ਦੀ ਵਿਆਖਿਆ ਸਮੇਂ ਇਸ ਨੇਮ ਨੂੰ ਧਿਆਨ ਵਿਚ ਰੱਖਣ ਦੀ ਲੋੜ ਹੈ।

ਡਾ. ਰਤਨ ਸਿੰਘ ਜੱਗੀ ਅਨੁਸਾਰ ਲੋਕ ਪਰੰਪਰਾ 'ਤੇ ਅਧਾਰਿਤ ਵਾਰ ਪੰਜਾਬੀ ਭਾਸ਼ਾ ਦੇ ਇਕ ਕਾਵਿ-ਰੂਪ ਦਾ ਨਾਂ ਹੈ। ਅਨੇਕ ਵਿਦਵਾਨਾਂ ਵੱਲੋਂ ਵਾਰ ਸ਼ਬਦ ਦੇ ਕੀਤੇ ਅਰਥਾਂ ਦੇ ਪ੍ਰਕਾਸ਼ ਵਿਚ ਵਾਰ ਦੀ ਪਰਿਭਾਸ਼ਾ ਇਸ ਪ੍ਰਕਾਰ ਬਣਦੀ ਹੈ- ਉਹ ਕਾਵਿਮਈ ਉਤਸ਼ਾਹ-ਵਰਧਕ ਵਾਰਤਾ, ਜਿਸ ਵਿਚ ਕਿਸੇ ਆਕ੍ਰਮਣ ਜਾਂ ਸੰਘਰਸ਼ ਦੇ ਪ੍ਰਸੰਗ ਵਿਚ ਨਾਇਕ ਦਾ ਜਸ ਗਾਇਆ ਗਿਆ ਹੋਵੇ। ਇਸ ਵਿਚ ਆਮ ਤੌਰ 'ਤੇ ਵੀਰ ਰਸ ਦੀ ਪ੍ਰਧਾਨਤਾ ਹੁੰਦੀ ਹੈ ਅਤੇ ਇਸ ਨੂੰ ਗਾਉਣ ਵਾਲੇ ਅਤੇ ਕਿਸੇ ਹੱਦ ਤਕ ਰਚੈਤਾ ਵੀ ਭੱਟ ਜਾਂ ਢਾਢੀ ਹੁੰਦੇ ਹਨ।[੫]

ਵਾਰਾਂ ਪੁਰਾਤਨ ਪੰਜਾਬੀ ਸਾਹਿਤ ਵਿਚ ਦੋ ਤਰ੍ਹਾਂ ਦੀਆਂ ਮਿਲਦੀਆਂ ਹਨ: (੧) ਅਧਿਆਤਮਿਕ ਵਾਰਾਂ (੨) ਜੰਗ-ਜੁੱਧਾਂ ਦੀਆਂ ਵਾਰਾਂ ਜਾਂ ਬੀਰ ਰਸੀ ਵਾਰਾਂ। ਪਹਿਲੀ ਕਿਸਮ ਦੀਆਂ ਵਾਰਾਂ ਦੇ ਨਮੂਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ। ਦੂਜੀ ਕਿਸਮ ਦੀਆਂ ਵਾਰਾਂ ਨਿਰੋਲ ਸੰਸਾਰਕ ਜੰਗਨਾਮਿਆਂ ਨਾਲ ਸੰਬੰਧਿਤ ਹੁੰਦੀਆਂ ਹਨ। ਸਿੱਖ ਧਰਮ ਦੇ ਬਾਨੀ ਦਸ ਗੁਰੂ ਸਾਹਿਬਾਨ ਨੇ ਇਨ੍ਹਾਂ ਦੋਨਾਂ ਹੀ ਕਿਸਮਾਂ ਦੇ ਵਾਰ ਸਾਹਿਤ ਨੂੰ ਅਪਣਾਇਆ ਹੈ। ਅਧਿਆਤਮਿਕ ਵਾਰਾਂ ਨੂੰ ਉਨ੍ਹਾਂ ਨੇ ਆਪਣੀ ਬਾਣੀ ਵਿਚ ਸਥਾਨ ਦਿੱਤਾ ਹੈ ਤੇ ਜੰਗੀ ਵਾਰਾਂ ਨੂੰ ਉਨ੍ਹਾਂ ਨੇ ਇਸੇ ਬਾਣੀ ਉੱਪਰ ਆਧਾਰਿਤ ਧੁਨਾਂ ਦੇ ਤੌਰ 'ਤੇ ਵਰਤਿਆ

ਹੈ। ਇਹ ਕੇਵਲ ਇਸ ਲਈ ਕਿ ਲੋਕ ਇਸ ਬਾਣੀ ਦਾ ਸ੍ਰਵਣ, ਮਨਨ ਤੇ ਧਿਆਨ ਕਰ ਕੇ ਜਿੱਥੇ ਅਧਿਆਤਮਕ ਤੌਰ 'ਤੇ ਉੱਚੇ ਹੋਣ ਉੱਥੇ ਨਾਲ ਹੀ ਦੇਸ਼ ਦੀ ਰੱਖਿਆ ਲਈ ਬੀਰ-ਰਸ ਨਾਲ ਭਰਪੂਰ ਹੋ ਕੇ ਚੰਗੇ ਸੂਰਮੇ ਤੇ ਬਹਾਦਰ ਵੀ ਸਾਬਤ ਹੋਣ।[੬]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਰਚਨਾਕਾਰ ਦੇ ਨਾਮ ਲਈ ਸੰਕੇਤ ਦਰਜ਼ ਹੈ। ਜਿਵੇਂ ਮਹਲਾ ਗੁਰੂ ਸਾਹਿਬਾਨ ਲਈ ਵਰਤਿਆ ਗਿਆ ਅਤੇ ਭਗਤ ਸਾਹਿਬਾਨ ਦੀ ਬਾਣੀ ਉਨ੍ਹਾਂ ਦੇ ਨਾਮ ਅਧੀਨ ਦਰਜ ਕੀਤੀ ਗਈ। ਇਸੇ ਤਰ੍ਹਾਂ ਭੱਟ ਸਾਹਿਬਾਨ ਦੀ ਬਾਣੀ ਵਿਚ ਸਵਈਏ ਦੇ ਆਖਰੀ ਬੰਦ ਵਿਚ ਭੱਟ ਸਾਹਿਬਾਨ ਦਾ ਨਾਮ ਦਰਜ਼ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਵਾਰਾਂ ਦਰਜ ਹਨ। ਇਨ੍ਹਾਂ ਵਿੱਚੋਂ ੯ ਵਾਰਾਂ ਅਜਿਹੀਆਂ ਹਨ ਜਿਨ੍ਹਾਂ ਉੱਪਰ ਮਹਲਾ ਅਤੇ ਰਾਗ ਸੰਕੇਤ ਤੋਂ ਇਲਾਵਾ ਲੋਕ-ਵਾਰਾਂ ਦੇ 'ਧੁਨੀ ਸੰਕੇਤ' ਵੀ ਦਰਜ ਹੋਏ ਮਿਲਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧੁਨੀ ਸ਼ਬਦ ਇਕ ਵਿਸ਼ੇਸ਼ ਸੰਕੇਤ ਦਾ ਸੂਚਕ ਹੈ, ਜਿਸ ਦਾ ਭਾਵ ਹੈ ਗਾਉਣ ਦੀ ਧਾਰਨਾ ਜਾਂ ਵਿਧੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ੯ ਵਾਰਾਂ ਨੂੰ, ਪੁਰਾਤਨ ਲੋਕ-ਵਾਰਾਂ ਦੀਆਂ ਇਨ੍ਹਾਂ ਧੁਨਾਂ ਨਾਲ ਜੋੜ ਕੇ ਗਾਇਨ ਕਰਨ ਦੀ ਹਦਾਇਤ ਕੀਤੀ ਹੈ। ਪਰ ਇਹ ਵੀ ਧਿਆਨ ਰੱਖਿਆ ਜਾਵੇ ਕਿ ਗੁਰਬਾਣੀ ਵਿਚ ਦਰਜ ਵਾਰਾਂ ਦੀ ਪਹਿਲੀ ਬੰਦਿਸ਼ ਰਾਗ ਹੈ ਅਤੇ ਦੂਸਰੀ ਬੰਦਿਸ਼ 'ਧੁਨਿ' ਹੈ। ਜੋ ਕਹਾਣੀਆਂ ਇਨ੍ਹਾਂ ਲੋਕ-ਵਾਰਾਂ ਨਾਲ ਜੁੜੀਆਂ ਹੋਈਆਂ ਹਨ, ਇਨ੍ਹਾਂ ਦਾ ਗੁਰਬਾਣੀ ਨਾਲ ਕੋਈ ਸੰਬੰਧ ਨਹੀਂ ਹੈ। ਇਹ ਠੀਕ ਹੈ ਕਿ ਇਨ੍ਹਾਂ ਦੀ ਰੂਪਕ ਅਤੇ ਵਿਸ਼ੇ ਪੱਖ ਤੋਂ ਉਪਰਲੀ-ਉਪਰਲੀ ਸਾਂਝ ਜਰੂਰ ਹੈ। ਇਨ੍ਹਾਂ ਪੁਰਾਤਨ ਲੋਕ-ਵਾਰਾਂ ਦੇ ਰਚਣਹਾਰਿਆਂ ਬਾਰੇ ਕੁਝ ਵੀ ਪਤਾ ਨਹੀਂ ਲੱਗਦਾ ਅਤੇ ਨਾ ਹੀ ਇਹ ਸੰਪੂਰਨ ਰੂਪ ਵਿਚ ਉਪਲਬਧ ਹਨ। ਇਨ੍ਹਾਂ ਦੇ ਕੁਝ ਖੰਡਿਤ ਬੰਦ ਹੀ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦੇ ਧੁਨੀ ਸੰਕੇਤ ਇਸ ਤਰ੍ਹਾਂ ਹਨ:-

**੧. ਵਾਰ ਮਾਝ ਕੀ ਤਥਾ ਸਲੋਕ ਮਹਲਾ ੧**

**ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥**[੭]

ਇਹ ਵਾਰ ਦੁਹਰੇ ਅਰਥਾਂ ਵਲ ਸੰਕੇਤ ਕਰ ਰਹੀ ਹੈ। ਪਹਿਲਾ ਸੰਕੇਤ ਪੰਜਵੇਂ ਗੁਰੂ ਸਾਹਿਬ ਜੀ ਨੇ ਕੀਤਾ ਹੈ ਕਿ ਇਸ ਬਾਣੀ ਰਚਨਾ ਦਾ ਕਾਵਿ-ਰੂਪ ਵਾਰ ਹੈ। ਇਸ ਨਾਲ ਦਰਜ ਸਲੋਕ ਪਹਿਲੇ ਗੁਰੂ ਜੀ ਦੇ ਹਨ ਅਤੇ ਇਸ ਨੂੰ ਮਾਝ ਰਾਗ ਦੀ ਬੰਦਿਸ਼ ਵਿਚ ਗਾਉਣ ਦੀ ਹਿਦਾਇਤ ਕੀਤੀ ਗਈ ਹੈ। ਇਸੇ ਤਰ੍ਹਾਂ ਦੂਜਾ ਸੰਕੇਤ ਮਲਿਕ ਜਾਤੀ ਦੇ ਮੁਰੀਦ ਖਾਨ ਤੇ ਸੋਹੀ ਜਾਤੀ ਦੇ ਚੰਦ੍ਰਹੜੇ ਦੇ ਵਿਚਕਾਰ ਵਾਪਰੀ ਗਾਥਾ ਵੱਲ ਕੀਤਾ ਗਿਆ ਹੈ। ਇਹ ਦੋਨੋਂ ਅਕਬਰ ਦੇ ਵੇਲੇ ਦੇ ਫੌਜੀ ਸਰਦਾਰ ਸਨ। ਇਨ੍ਹਾਂ ਦੋਨਾਂ ਦਾ ਆਪਸੀ ਵਿਰੋਧ ਸੀ। ਇਕ ਵਾਰ ਮੁਰੀਦ ਖਾਨ ਅਕਬਰ ਦੇ ਕਹਿਣ 'ਤੇ ਸਰਹੱਦੀ ਮੁਹਿੰਮ 'ਤੇ ਗਿਆ ਅਤੇ ਵੈਰੀ ਉਪਰ ਫਤਿਹ ਹਾਸਿਲ ਕੀਤੀ। ਇਹ ਕੁਝ ਸਮਾਂ ਉੱਥੇ ਹੀ ਰੁਕ ਗਿਆ। ਉੱਧਰ ਚੰਦ੍ਰਹੜੇ

ਨੇ ਬਾਦਸ਼ਾਹ ਅਕਬਰ ਨੂੰ ਚੁਗਲੀ ਕਰ ਦਿੱਤੀ ਕਿ ਮੁਰੀਦ ਖਾਨ ਬਾਗੀ ਹੋ ਗਿਆ। ਅਕਬਰ ਨੇ ਚੰਦ੍ਰਹੜੇ ਨੂੰ ਉਸਦੇ ਪਿੱਛੇ ਭੇਜਿਆ ਅੰਤ ਦੋਵੇਂ ਆਪਸ ਵਿਚ ਬਹਾਦਰੀ ਨਾਲ ਲੜ ਕੇ ਮਰ ਗਏ ਪਰ ਇਕ ਦੂਸਰੇ ਦੇ ਮੁਹਰੇ ਝੁਕੇ ਨਹੀਂ। ਇਨ੍ਹਾਂ ਦੀ ਬਹਾਦਰੀ ਨੂੰ ਢਾਡੀਆਂ ਨੇ ਵਾਰ ਦੇ ਰੂਪ ਵਿਚ ਗਾਇਆ ਹੈ। ਇਸੇ ਲੋਕ-ਵਾਰ ਦੀ ਧੁਨ ਤੇ ਗੁਰੂ ਜੀ ਨੇ ਮਾਝ ਕੀ ਵਾਰ ਗਾਉਣ ਲਈ ਕਿਹਾ ਹੈ। ਇਹ ਮਾਝ ਕੀ ਵਾਰ ਦੀ ਦੂਜੀ ਬੰਦਿਸ਼ ਹੈ।

ਇਨ੍ਹਾਂ ਦੋਵੇਂ ਵਾਰਾਂ ਦੀਆਂ ਪਉੜੀਆਂ ਅੱਠ ਤੁਕੀਆਂ ਹਨ ਅਤੇ ਇਹ ਇੱਕੋ ਲੈਅ ਦੀਆਂ ਸੰਕੇਤਕ ਹਨ। ਇਸ ਲੋਕ ਵਾਰ ਵਿਚ ਜਿੱਥੇ ਸੂਰਮਿਆਂ ਦੀ ਬਹਾਦਰੀ ਦਾ ਗੁਣਗਾਣ ਕੀਤਾ ਗਿਆ ਹੈ ਤਾਂ ਮਾਝ ਕੀ ਵਾਰ ਵਿਚ ਪਰਮਾਤਮਾ ਦੀ ਉਸਤਤ ਅਤੇ ਮਹਿਮਾ ਕੀਤੀ ਗਈ ਹੈ। ਉਹ ਪਰਮੇਸ਼ਰ ਸੰਸਾਰ ਦੀ ਰਚਨਾ ਕਰਨ ਵਾਲਾ, ਜੀਵਾਂ ਵਿਚ ਆਪ ਹੀ ਹਉਮੈਂ ਭਰਨ ਵਾਲਾ ਅਤੇ ਉਨ੍ਹਾਂ ਦਾ ਅੰਤ ਕਰਨ ਵਾਲਾ ਹੈ। ਇਸੇ ਤਰ੍ਹਾਂ ਲੋਕ ਵਾਰ ਵੀ ਬਹਾਦਰੀ ਅਤੇ ਹਉਮੈਂ ਨੂੰ ਦ੍ਰਿਸ਼ਟਮਾਨ ਕਰਦੀ ਹੈ। ਇਹ ਦੋਵੇਂ ਵਾਰਾਂ ਰੂਪ ਅਤੇ ਥੀਮ ਪੱਖੋਂ ਵੀ ਇਕਸਾਰਤਾ ਪੇਸ਼ ਕਰਦੀਆਂ ਹਨ।

**੨. ਗਉੜੀ ਕੀ ਵਾਰ ਮਹਲਾ ੫**

**ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ**[੮]

ਰਾਇ ਕਮਾਲ ਦੀਨ, ਰਾਇ ਸਾਰੰਗ ਦਾ ਭਾਈ ਸੀ ਤੇ ਦੋਵੇਂ ਤਲਵੰਡੀ ਦੇ ਰਾਜਪੂਤ ਸਨ। ਕਮਾਲ ਦੀਨ ਨੇ ਆਪਣੇ ਭਰਾ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਸਾਰੰਗ ਦਾ ਇਕ ਪੁੱਤਰ ਸੀ ਜੋ ਅਜੇ ਛੋਟਾ ਸੀ, ਜਿਸ ਦਾ ਨਾਮ ਮੁਅੱਜ਼ੁਲਦੀਨ ਸੀ। ਸਾਰੰਗ ਦੀ ਵਹੁਟੀ ਆਪਣੇ ਪੁੱਤਰ ਨੂੰ ਲੈ ਕੇ ਪੇਕੇ ਚਲੀ ਗਈ, ਜਦੋਂ ਇਹ ਵਡਾ ਹੋਇਆ ਤਾਂ ਨਾਨਕਾ ਫੌਜ ਲੈ ਕੇ ਕਮਾਲ ਦੀਨ ਨਾਲ ਆ ਲੜਿਆ। ਕਮਾਲ ਦੀਨ ਮਾਰਿਆ ਗਿਆ। ਇਹ ਸਾਰੀ ਵਾਰਤਾ ਢਾਡੀਆਂ ਨੇ ਵਾਰ ਵਿਚ ਗਾਈ। ਇਸ ਵਾਰ ਦਾ ਨਮੂਨਾ ਇਉਂ ਹੈ:-

*ਰਾਣਾ ਰਾਇ ਕਮਾਲ ਦੀ ਰਣ ਭਾਰਾ ਬਾਹੀ।*
*ਮੌਜੱਦੀ ਤਲਵੰਡੀਉਂ ਚੜਿਆ ਸਾਬਾਹੀ॥*[੯]

ਇਸ ਲੋਕ ਵਾਰ ਦੀਆਂ ਤੁਕਾਂ ਵੀ ਗਉੜੀ ਕੀ ਵਾਰ ਦੀਆਂ ਪਉੜੀਆਂ ਵਾਂਗ ਪੰਜ ਤੁਕੀਆਂ ਹਨ। ਇਹ ਲੋਕ ਵਾਰ ਜਿੱਥੇ ਚਾਚੇ ਭਤੀਜੇ ਦੀ ਬਹਾਦਰੀ ਅਤੇ ਲੜਾਈ ਨੂੰ ਪੇਸ਼ ਕਰਦੀ ਹੈ, ਉੱਥੇ ਗਉੜੀ ਕੀ ਵਾਰ ਪ੍ਰਭੂ ਦੀ ਮਹਿਮਾ ਕਰਦੀ ਹੈ। ਲੋਕ ਵਾਰ ਦੀਆਂ ਧੁਨਾਂ ਨਿਆਂ ਅਤੇ ਹੱਕ ਲਈ ਲੜਣ ਦਾ ਸੰਦੇਸ਼ ਦਿੰਦੀਆਂ ਹਨ। ਗਉੜੀ ਕੀ ਵਾਰ ਤੋਂ ਸੰਦੇਸ਼ ਮਿਲਦਾ ਹੈ ਕਿ ਵਾਹਿਗੁਰੂ ਸਭ ਨੂੰ ਸਚਾਈ ਦਾ ਫਲ ਦੇਣ ਵਾਲਾ ਹੈ। ਇਹ ਵਾਰਾਂ ਰੂਪ ਪੱਖੋਂ ਇਕਸਾਰ ਹਨ।

**੩. ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥**[੧੦]

ਇਹ ਧੁਨ ਵੀ ਲੋਕ ਗਾਥਾ ਨਾਲ ਜੁੜੀ ਹੋਈ ਹੈ ਅਤੇ ਰਾਜ-ਸੱਤਾ ਦੀ ਪ੍ਰਾਪਤੀ ਵੱਲ

ਸੰਕੇਤ ਕਰਦੀ ਹੈ। ਅਸਰਾਜ ਮਾਂ ਦਾ ਇਕੱਲਾ ਪੁੱਤਰ ਸੀ। ਉਸ ਦੇ ਮਤਰਏ ਭਰਾ ਸੁਲਤਾਨ ਖਾਨ ਤੇ ਸਰਦੂਲ ਰਾਏ ਉਸ ਦੇ ਹੱਥ ਪੈਰ ਵੱਢ ਕੇ ਖੂਹ ਵਿਚ ਸੁੱਟ ਗਏ। ਕੁਦਰਤ ਨੇ ਨਾ ਕੇਵਲ ਉਸ ਨੂੰ ਬਚਾਇਆ ਸਗੋਂ ਉਸ ਨੂੰ ਰਾਜ ਭਾਗ ਦਾ ਸੁਆਮੀ ਬਣਾ ਕੇ ਤਖਤ ਤੇ ਬਿਠਾ ਦਿੱਤਾ। ਗੱਲ ਇੱਥੇ ਹੀ ਖਤਮ ਨਹੀਂ ਹੋਈ ਟੁੰਡਾ ਅਸਰਾਜ ਆਪਣੇ ਹੱਕ ਨਿਆਂ ਲਈ ਲੜਿਆ ਵੀ ਤੇ ਜਿੱਤ ਵੀ ਪ੍ਰਾਪਤ ਕੀਤੀ।[੧੧]

ਆਸਾ ਕੀ ਵਾਰ ਅਤੇ ਇਸ ਲੋਕ ਵਾਰ ਦੀ ਰੂਪਾਤਮਕ ਸਾਂਝ ਇਹ ਹੈ ਕਿ ਦੋਨਾਂ ਵਾਰਾਂ ਦੀਆਂ ਪਉੜੀਆਂ ਪੰਜ-ਪੰਜ ਤੁਕੀਆਂ ਹਨ। ਆਸਾ ਕੀ ਵਾਰ ਵਿਸ਼ੇ ਪੱਖੋਂ ਪ੍ਰਭੂ ਦੀ ਮਹਿਮਾ ਕਰਨ ਅਤੇ ਇਖ਼ਲਾਕੀ ਕਦਰਾਂ ਕੀਮਤਾਂ ਉੱਤੇ ਜ਼ੋਰ ਦਿੰਦੀ ਹੈ। ਇਨ੍ਹਾਂ ਵਾਰਾਂ ਵਿਚ ਵਿਸ਼ੇ ਪੱਖੋਂ ਵੀ ਸਮਾਨਤਾ ਮਿਲਦੀ ਹੈ ਕਿ ਓੜਕ ਜਿੱਤ ਸੱਚਾਈ ਦੀ ਹੀ ਹੁੰਦੀ ਹੈ। ਉਸ ਪਰਮੇਸ਼ਰ ਦੇ ਦਰਬਾਰ ਵਿਚ ਸੱਚੇ ਬੰਦੇ ਹੀ ਪਰਵਾਨ ਹੁੰਦੇ ਹਨ ਅਤੇ ਝੂਠੇ ਜੀਵਾਂ ਨੂੰ ਉੱਥੇ ਕੋਈ ਥਾਂ ਨਹੀਂ ਮਿਲਦੀ।[੧੨]

**੪. ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ**

ਸਿਕੰਦਰ ਤੇ ਇਬਰਾਹਿਮ ਇੱਕੋ ਕੁਲ ਵਿੱਚੋਂ ਸਨ। ਇਬਰਾਹਿਮ ਮੰਦ ਕਰਮੀ ਸੀ। ਇਸ ਨੇ ਇਕ ਵਾਰੀ ਇਕ ਨੌ-ਜਵਾਨ ਬ੍ਰਾਹਮਣ ਦੀ ਨਵੀਂ ਵਿਆਹੀ ਵਹੁਟੀ 'ਤੇ ਮਾੜੀ ਨਜ਼ਰ ਰੱਖਣੀ ਸ਼ੁਰੂ ਕਰ ਦਿੱਤੀ, ਬ੍ਰਾਹਮਣ ਨੇ ਸਿਕੰਦਰ ਪਾਸ ਫਰਿਆਦ ਕੀਤੀ। ਸਿਕੰਦਰ ਤੇ ਇਬਰਾਹਿਮ ਦੋਹਾਂ ਵਿਚ ਟਾਕਰਾ ਹੋਇਆ, ਇਬਰਾਹਿਮ ਫੜਿਆ ਗਿਆ, ਪਰ ਜਦੋਂ ਉਹ ਆਪਣੇ ਕੀਤੇ 'ਤੇ ਪਛਤਾਇਆ ਤਾਂ ਸਿਕੰਦਰ ਨੇ ਉਸ ਨੂੰ ਛੱਡ ਦਿੱਤਾ।[੧੩] ਸ੍ਰੀ ਗੁਰੂ ਅਰਜਨ ਦੇਵ ਜੀ ਨੇ,ਇਸ ਵਾਰ ਦੀ ਧੁਨ 'ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਵਾਰ ਗਾਇਨ ਕਰਨ ਦੀ ਹਿਦਾਇਤ ਕੀਤੀ ਹੈ।

ਇਸ ਲੋਕ ਵਾਰ ਅਤੇ ਗੁਰੂ-ਕ੍ਰਿਤ ਵਾਰ ਦੀ ਸਮਾਨਤਾ ਇਹ ਹੈ ਕਿ ਇਹ ਵਾਰਾਂ ਪੰਜ ਤੁਕੀ ਪਉੜੀਆਂ ਨਾਲ ਸੰਪੰਨ ਹੋਈਆਂ ਹਨ। ਇਹ ਲੋਕ ਵਾਰ ਨੈਤਿਕ ਕਦਰਾਂ-ਕੀਮਤਾਂ ਦ੍ਰਿੜ੍ਹ ਕਰਾਉਂਦੀ ਹੋਈ, ਬੇਸਹਾਰਿਆਂ ਦੀ ਮਦਦ ਕਰਨ ਦਾ ਸੁਨੇਹਾ ਉਸੇ ਤਰ੍ਹਾਂ ਦਿੰਦੀ ਹੈ ਜਿਵੇਂ 'ਗੂਜਰੀ ਕੀ ਵਾਰ' ਵਿਚ ਗੁਰੂ ਜੀ ਨੇ ਉਚੇਰੇ ਮੁੱਲ ਮਹੱਤਵ ਨੂੰ ਦ੍ਰਿੜ੍ਹ ਕਰਾਇਆ ਹੈ। ਜਿਸ ਤਰ੍ਹਾਂ ਸਿਕੰਦਰ ਇਬਰਾਹਮ ਨਾਲ ਟਾਕਰਾ ਕਰਦਾ ਹੈ, ਉਸੇ ਤਰ੍ਹਾਂ ਮਨੁੱਖ ਨੂੰ ਉਸ ਪਰਮਾਤਮਾ ਦੀ ਪ੍ਰਾਪਤੀ ਲਈ ਕਾਮ, ਕ੍ਰੋਧ, ਲੋਭ ਅਤੇ ਮੋਹ ਦਾ ਟਾਕਰਾ ਕਰਨਾ ਪੈਂਦਾ ਹੈ।

**੫. ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ**[੧੪]

ਇਸ ਵਾਰ ਦੀ ਪਹਿਲੀ ਬੰਦਿਸ਼ ਇਹ ਹੈ ਕਿ ਇਸ ਨੂੰ ਰਾਗ ਵਡਹੰਸ ਵਿਚ ਗਾਉਣਾ ਹੈ। ਦੂਜੀ ਬੰਦਿਸ਼ ਗੁਰੂ ਸਾਹਿਬ ਨੇ ਇਹ ਲਗਾ ਦਿੱਤੀ ਹੈ ਕਿ ਇਸ ਨੂੰ ਲਲਾਂ ਬਹਲੀਮਾ ਦੀ ਵਾਰ ਦੀ ਧੁਨ 'ਤੇ ਗਾਇਨ ਕਰਨਾ ਹੈ। ਲਲਾਂ ਤੇ ਬਹਲੀਮਾਂ ਦੋ ਛੋਟੇ-ਛੋਟੇ

ਰਾਜਪੂਤ ਰਾਜੇ ਸਨ, ਕਾਂਗੜੇ ਦੇ ਇਲਾਕੇ ਵਿਚ। ਇਕ ਵਾਰ ਲਲਾਂ ਦੇ ਇਲਾਕੇ ਵਿਚ ਔੜ ਲੱਗ ਗਈ, ਉਸ ਨੇ ਆਪਣੀ ਪੈਦਾਵਾਰ ਦਾ ਛੇਵਾਂ ਹਿੱਸਾ ਦੇਣ ਦਾ ਇਕਰਾਰ ਕਰ ਕੇ ਬਹਲੀਮਾ ਦੀ ਨਹਿਰ ਤੋਂ ਪਾਣੀ ਲਿਆ। ਫਸਲ ਦਾ ਵੇਲਾ ਆਇਆ ਤਾਂ ਇਸ ਨੇ ਇਕਰਾਰ ਪੂਰਾ ਨਾ ਕੀਤਾ। ਦੋਹਾਂ ਵਿਚ ਲੜਾਈ ਹੋ ਪਈ ਪਰ ਬਹਲੀਮਾ ਜਿੱਤ ਗਿਆ।[੧੫] ਇਸ 'ਤੇ ਢਾਡੀਆਂ ਨੇ ਵਾਰ ਬਣਾ ਕੇ ਸੱਚੇ ਬੰਦੇ ਦੀ ਸੋਭਾ ਕੀਤੀ ਹੈ।

ਇਸ ਲੋਕ ਵਾਰ ਅਤੇ ਵਡਹੰਸ ਕੀ ਵਾਰ ਦੀਆਂ ਪਉੜੀਆਂ ਛੇ ਤੁਕੀਆਂ ਹਨ। ਵਡਹੰਸ ਕੀ ਵਾਰ ਉਸ ਸੱਚੇ ਅਕਾਲ ਪੁਰਖ ਵਾਹਿਗੁਰੂ ਦੀ ਵਡਿਆਈ ਕਰਦੀ ਹੈ ਅਤੇ ਲੋਕ ਵਾਰ ਬਹਲੀਮੇਂ ਵਰਗੇ ਸੱਚੇ ਬੰਦੇ ਦੀ ਸੱਚਾਈ ਨੂੰ ਰੂਪਮਾਨ ਕਰਦੀ ਹੈ। ਇਸ ਲਈ ਇਹ ਵਾਰਾਂ ਰੂਪ ਅਤੇ ਵਿਸ਼ੇ ਪੱਖੋਂ ਵੀ ਇਕਸਾਰਤਾ ਰੱਖਦੀਆਂ ਹਨ।

**੬. ਰਾਮਕਲੀ ਕੀ ਵਾਰ ਮਹਲਾ ੩॥ ਜੋਧੈ ਵੀਰੈ ਪੂਰਬਾਣੀ ਕੀ ਧੁਨੀ॥** [੧੬]

ਜੋਧਾ ਤੇ ਵੀਰਾ ਦੋ ਭਰਾ, ਇਕ ਰਾਜਪੂਤ ਪੂਰਬਾਨ ਦੇ ਪੁੱਤਰ ਸਨ। ਜੰਗਲ ਵਿਚ ਰਹਿੰਦੇ ਸਨ। ਅਕਬਰ ਬਾਦਸ਼ਾਹ ਤੋਂ ਆਕੀ ਹੋਏ ਸਨ। ਅਕਬਰ ਨੇ ਇਨ੍ਹਾਂ 'ਤੇ ਚੜ੍ਹਾਈ ਕੀਤੀ, ਇਹ ਬੜੀ ਵੀਰਤਾ ਨਾਲ ਰਣ ਵਿਚ ਲੜ ਕੇ ਮਰੇ। ਢਾਡੀਆਂ ਨੇ ਇਨ੍ਹਾਂ ਦੀ ਸੂਰਮਤਾ ਦੀ ਵਾਰ ਬਣਾਈ। ਰਾਮਕਲੀ ਕੀ ਵਾਰ ਦੀਆਂ ਪਉੜੀਆਂ ਵੀ ਇਸ ਲੋਕ ਵਾਰ ਦੀ ਤਰ੍ਹਾਂ ਛੇ ਤੁਕਾਂ ਵਾਲੀਆਂ ਹਨ। ਲੋਕ ਵਾਰ ਜਿੱਥੇ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਜੂਝ ਮਰਨ ਦਾ ਸੰਦੇਸ਼ ਦਿੰਦੀ ਹੈ, ਉੱਥੇ ਰਾਮਕਲੀ ਕੀ ਵਾਰ ਪ੍ਰਭੂ ਦੀ ਕੀਰਤੀ ਕਰਦੀ ਹੋਈ ਸੰਦੇਸ਼ ਦਿੰਦੀ ਹੈ ਕਿ ਕੇਵਲ ਵਾਹਿਗੁਰੂ ਹੀ ਮਾਇਆ ਤੋਂ ਨਿਰਲੇਪ ਅਤੇ ਸਦਾ ਥਿਰ ਰਹਿਣ ਵਾਲਾ ਹੈ। ਪਰ ਹੋਰ ਸਾਰੇ ਜੀਵ ਮਾਇਆ ਦੇ ਝਮੇਲੇ ਵਿਚ ਪਏ ਹੋਏ ਜੰਮਦੇ-ਮਰਦੇ ਰਹਿੰਦੇ ਹਨ।[੧੭] ਇਹ ਵਾਰ ਚੰਗਿਆਈ ਅਤੇ ਬੁਰਿਆਈ ਨੂੰ ਪੇਸ਼ ਕਰਦੀ ਹੋਈ, ਚੰਗਿਆਈ ਨੂੰ ਹੀ ਉੱਚਾ ਦਰਜ਼ਾ ਦਿੰਦੀ ਹੈ।

**੭. ਸਾਰੰਗ ਕੀ ਵਾਰ ਮਹਲਾ ੪ ਰਾਇ ਮਹਿਮੇ ਹਸਨੇ ਕੀ ਧੁਨਿ** [੧੮]

ਇਸ ਵਾਰ ਨੂੰ ਮਹਿਮੇ ਅਤੇ ਹਸਨੇ ਦੀ ਵਾਰ ਦੀ ਧੁਨਿ ਉੱਤੇ ਗਾਉਣ ਦੀ ਹਿਦਾਇਤ ਹੈ। ਰਵਾਇਤ ਅਨੁਸਾਰ ਇਹ ਦੋਵੇਂ ਰਾਜਪੂਤ ਸਰਦਾਰ ਮਾਲਵੇ ਦੇ ਕਾਂਗੜ ਅਤੇ ਧੌਲੇ ਦੇ ਰਜਵਾੜੇ ਸਨ। ਹਸਨੇ ਨੇ ਧੋਖੇ ਨਾਲ ਮਹਿਮੇ ਨੂੰ ਅਕਬਰ ਬਾਦਸ਼ਾਹ ਕੋਲ ਕੈਦ ਕਰਵਾ ਦਿੱਤਾ ਪਰ ਮਹਿਮੇ ਨੇ ਆਪਣੀ ਵੀਰਤਾ ਨਾਲ ਬਾਦਸ਼ਾਹ ਨੂੰ ਖੁਸ਼ ਕਰਕੇ ਫੌਜ ਵਿਚ ਉੱਚੀ ਪਦਵੀ ਪ੍ਰਾਪਤ ਕੀਤੀ। ਬਾਦਸ਼ਾਹ ਨੇ ਹਸਨੇ ਨੂੰ ਕੁਚਲਣ ਲਈ ਮਹਿਮੇ ਨੂੰ ਹੀ ਭੇਜਿਆ। ਮਹਿਮੇ ਨੇ ਆਪਣੇ ਪੁਰਾਣੇ ਵੈਰ ਕਰਕੇ ਕਰਾਰਾ ਹਮਲਾ ਕੀਤਾ। ਖੂੰਖਾਰ ਲੜਾਈ ਤੋਂ ਬਾਅਦ ਹਸਨਾ ਹਾਰ ਗਿਆ। ਇਸ ਭੇੜ ਦੇ ਸਾਕੇ ਨੂੰ ਲੈ ਕੇ ਢਾਢੀਆਂ ਨੇ ਇਕ ਵਾਰ ਬਣਾਈ ਜੋ ਬਹੁਤ ਪ੍ਰਸਿੱਧ ਹੋਈ। ਪ੍ਰਸਿੱਧੀ ਕਰਕੇ ਗੁਰੂ ਜੀ ਨੇ ਉਸ ਦੀ ਧੁਨਿ ਅਪਣਾਉਣ ਲਈ ਆਦੇਸ਼ ਦਿੱਤਾ।[੧੯]

ਇਸ ਲੋਕ ਵਾਰ ਅਤੇ ਸਾਰੰਗ ਕੀ ਵਾਰ ਦੀ ਸਮਰੂਪਤਾ ਇਹ ਹੈ ਕਿ ਇਨ੍ਹਾਂ ਵਾਰਾਂ

ਦੀਆਂ ਪਉੜੀਆਂ ਦੀ ਬਣਤਰ ਪੰਜ ਤੁਕੀ ਹੈ। ਵਿਸ਼ੇ ਪੱਖੋਂ ਵੀ ਇਨ੍ਹਾਂ ਵਾਰਾਂ ਵਿਚ ਸਮਾਨਤਾ ਦੇਖਣ ਨੂੰ ਮਿਲਦੀ ਹੈ, ਜਿਸ ਤਰ੍ਹਾਂ ਮਹਿਮੇ ਨੇ ਹਸਨੇ ਦੀ ਦਸ਼ਾ ਦੇਖ ਉਸ ਨੂੰ ਮਾਫ ਕਰ ਦਿੱਤਾ ਸੀ। ਉਸੇ ਤਰ੍ਹਾਂ ਉਹ ਬਖਸ਼ੰਦ ਪਰਮਾਤਮਾ ਜੀਵਾਂ ਨੂੰ ਬਖਸ਼ਣ ਲੱਗਾ, ਉਨ੍ਹਾਂ ਦੇ ਗੁਣ-ਅਵਗੁਣ ਨਹੀਂ ਦੇਖਦਾ। ਇਸ ਪ੍ਰਕਾਰ ਇਹ ਵਾਰਾਂ ਉਚੇਰੇ ਨੈਤਿਕ ਮੁੱਲਾਂ ਨੂੰ ਦ੍ਰਿੜ ਕਰਾਉਂਦੀਆਂ ਹਨ।

### ੮. ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ [੨੦]

ਇਸ ਵਾਰ ਵਿਚ ਵੀ ਪਹਿਲੀ ਬੰਦਿਸ਼ ਮਲਾਰ ਰਾਗ ਅਤੇ ਦੂਜੀ ਬੰਦਿਸ਼ ਲੋਕ ਵਾਰ ਦੀ ਧੁਨ ਤੇ ਵਾਰ ਗਾਇਨ ਕਰਨ ਦੀ ਹੈ। ਕੈਲਾਸ ਦੇਉ ਤੇ ਮਾਲ ਦੇਉ ਦੋ ਸਕੇ ਭਰਾ ਸਨ, ਜੰਮੂ-ਕਸ਼ਮੀਰ ਦੇ ਰਾਜੇ ਤੇ ਜਹਾਂਗੀਰ ਦਾ ਹਾਲਾ ਭਰਦੇ ਸਨ। ਇਨ੍ਹਾਂ ਨੂੰ ਕਮਜ਼ੋਰ ਕਰਨ ਲਈ ਜਹਾਂਗੀਰ ਨੇ ਕਿਸੇ ਭੇਤੀ ਨੂੰ ਵਿਚ ਪਾ ਕੇ ਇਨ੍ਹਾਂ ਨੂੰ ਆਪੋਂ ਵਿਚ ਲੜਾ ਦਿੱਤਾ, ਤਕੜਾ ਜੁਧ ਮੱਚਿਆ, ਮਾਲ ਦੇਉ ਜਿੱਤ ਗਿਆ, ਕੈਲਾਸ ਦੇਉ ਪਕੜਿਆ ਗਿਆ। ਪਰ ਦੋਵੇਂ ਭਰਾ ਸੁਲਹ ਕਰ ਕੇ ਪਿਆਰ ਨਾਲ ਰਲ ਬੈਠੇ, ਅੱਧਾ-ਅੱਧਾ ਰਾਜ ਵੰਡ ਲਿਆ।[੨੧]

ਮਲਾਰ ਕੀ ਵਾਰ ਅਤੇ ਇਸ ਲੋਕ ਵਾਰ ਦੀ ਸਮਾਨਤਾ ਇਨ੍ਹਾਂ ਦੀਆਂ ਅੱਠ-ਅੱਠ ਤੁਕੀਆਂ ਪਉੜੀਆਂ ਨਾਲ ਹੈ। ਇਹ ਲੋਕ ਵਾਰ ਕਿਸੇ ਦਾ ਹੱਕ ਨਾ ਮਾਰਨ ਦੀ ਪ੍ਰੇਰਨਾ ਕਰਦੀ ਹੋਈ ਨੈਤਿਕਤਾ ਦੀ ਮਿਸਾਲ ਦਿੰਦੀ ਹੈ। ਜਦਕਿ ਮਲਾਰ ਕੀ ਵਾਰ ਰੂੜ੍ਹ ਪਰੰਪਰਾਵਾਂ ਅਤੇ ਕੁਰੀਤੀਆਂ ਦਾ ਤਿਆਗ ਕਰ ਕੇ ਧਰਮ ਕਾਰਜ ਵਿਚ ਲੀਨ ਹੋਣ ਦਾ ਸੰਦੇਸ਼ ਦਿੰਦੀ ਹੈ।

### ੯. ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ [੨੨]

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ, ਸ੍ਰੀ ਗੁਰੂ ਰਾਮਦਾਸ ਜੀ ਦੀ ਇਸ ਵਾਰ ਤੇ ਮੂਸੇ ਦੀ ਵਾਰ ਦੀ ਧੁਨ ਦੂਜੀ ਬੰਦਿਸ਼ ਦੇ ਰੂਪ ਵਿਚ ਦਰਜ ਕੀਤੀ ਹੈ। ਮੂਸਾ ਇਕ ਸੂਰਮਾ ਸੀ। ਇਸ ਦੀ ਮੰਗ੍ਰੇਤ ਕਿਸੇ ਰਾਜੇ ਨਾਲ ਵਿਆਹੀ ਗਈ। ਮੂਸੇ ਨੇ ਉਸ ਰਾਜੇ 'ਤੇ ਚੜਾਈ ਕਰ ਕੇ ਰਾਜੇ ਨੂੰ ਤੇ, ਉਸ ਆਪਣੀ ਮੰਗ੍ਰੇਤ ਨੂੰ ਪਕੜ ਲਿਆਂਦਾ, ਪਰ ਜਦੋਂ ਉਸ ਨੇ ਇਸਤਰੀ ਪਾਸੋਂ ਪੁੱਛਿਆ ਕਿ ਤੂੰ ਕਿਸ ਨਾਲ ਰਹਿਣਾ ਚਾਹੁੰਦੀ ਹੈ, ਉਸ ਨੇ ਉੱਤਰ ਦਿੱਤਾ ਕਿ ਜਿਸ ਨਾਲ ਮੈਂ ਵਿਆਹੀ ਗਈ ਹਾਂ। ਮੂਸੇ ਨੇ ਇਹ ਸੁਣ ਕੇ ਰਾਜੇ ਨੂੰ ਤੇ ਉਸ ਦੀ ਇਸਤ੍ਰੀ ਨੂੰ ਇੱਜ਼ਤ ਨਾਲ ਮੋੜ ਦਿੱਤਾ। ਢਾਢੀਆਂ ਨੇ ਮੂਸੇ ਦੀ ਬਹਾਦਰੀ ਨੂੰ ਵਾਰ ਦੇ ਰੂਪ ਵਿਚ ਗਾਇਆ। ਗੁਰੂ ਜੀ ਨੇ ਮੂਸੇ ਦੀ ਬਹਾਦਰੀ ਦਾ ਜ਼ਿਕਰ ਕਰਨ ਵਾਲੀ ਵਾਰ ਦੀ ਪ੍ਰਸਿੱਧੀ ਕਰਕੇ ਕਾਨੜੇ ਕੀ ਵਾਰ ਨੂੰ ਇਸ ਧੁਨੀ ਉੱਤੇ ਗਾਇਨ ਕਰਨ ਦਾ ਆਦੇਸ਼ ਦਿੱਤਾ ਹੈ।[੨੩]

ਇਨ੍ਹਾਂ ਦੋਨਾਂ ਵਾਰਾਂ ਦੀਆਂ ਪਉੜੀਆਂ ਸਮਾਨਤਾ ਪੱਖੋਂ ਪੰਜ ਤੁਕਾਂ ਵਾਲੀਆਂ ਹਨ। ਇਕ ਵਾਰ ਜੇਕਰ ਨੈਤਿਕਤਾ ਨਾਲ ਭਰਪੂਰ ਹੈ ਤਾਂ ਦੂਜੀ ਵਿਚ ਨੈਤਿਕ ਅਤੇ ਧਾਰਮਿਕ ਮੂਲ ਸਹਿਜੇ ਹੀ ਦੇਖਣ ਨੂੰ ਮਿਲਦੇ ਹਨ। ਇਸ ਦੇ ਨਾਲ ਹੀ ਕਾਨੜੇ ਦੀ ਵਾਰ ਪਰਮੇਸ਼ਰ

ਦੀ ਮਹਿਮਾ ਨੂੰ ਸਮਰਪਿਤ ਹੈ। ਜਦਕਿ ਮੂਸੇ ਵਾਲੀ ਵਾਰ ਇਨਸਾਨੀ ਜਜ਼ਬਾਤ ਅਤੇ ਸਚਾਈ ਨੂੰ ਪ੍ਰਗਟ ਕਰਦੀ ਹੈ।

ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ੨੨ ਵਾਰਾਂ ਵਿੱਚੋਂ ੯ ਵਾਰਾਂ ਨਾਲ ਲੋਕ ਧੁਨਾਂ ਨੂੰ ਦਰਜ ਕੀਤਾ, ਉੱਥੇ ਉਨ੍ਹਾਂ ਨੇ ਤਿੰਨ ਹੋਰ ਗੱਲਾਂ ਨੂੰ ਵੀ ਅੱਖੋਂ ਓਹਲੇ ਨਹੀ ਕੀਤਾ: (੧) ਪਉੜੀ ਰੂਪ ਸਮਾਨਤਾ (੨) ਵਿਸ਼ੇ ਵਸਤੂ ਦੀ ਇਕਸਾਰਤਾ (੩) ਲੋਕ ਗਾਥਾ ਦਾ ਨੈਤਿਕ ਮਹੱਤਵ।[੨੪] ਜਿੱਥੇ ਗੁਰਬਾਣੀ ਵਿਚਲੀਆਂ ਵਾਰਾਂ ਵਿਚ ਪਰਮਾਤਮਾ ਦੀ ਸਿਫਤ-ਸਲਾਹ, ਦੁਨਿਆਵੀ ਮੋਹ ਮਾਇਆ, ਨੈਤਿਕਤਾ ਅਤੇ ਵਿਸ਼ੇ-ਵਿਕਾਰਾਂ ਨਾਲ ਯੁੱਧ ਦਾ ਵਰਣਨ ਹੈ, ਉੱਥੇ ਲੋਕ-ਵਾਰਾਂ ਪਰਾਏ ਹੱਕ 'ਤੇ ਨਜ਼ਰ ਨਾ ਰੱਖਣ, ਕਿਸੇ ਵੀ ਪ੍ਰਕਾਰ ਦਾ ਲੋਭ ਲਾਲਚ ਨਾ ਕਰਨ, ਜਜ਼ਬਾਤਾਂ ਦੀ ਕਦਰ ਕਰਨ, ਕਿਸੇ ਇਸਤਰੀ ਦੀ ਇੱਜ਼ਤ ਨੂੰ ਹੱਥ ਨਾ ਪਾਉਣ ਅਤੇ ਲੋੜ ਪੈਣ 'ਤੇ ਸੂਰਮਿਆਂ ਵਾਂਗ ਜੂਝ ਮਰਨ ਆਦਿ ਗੁਣਾਂ ਨੂੰ ਸਾਡੇ ਸਨਮੁਖ ਪੇਸ਼ ਕਰਦੀਆਂ ਹਨ।

ਗੁਰੂ ਜੀ ਦੁਆਰਾ ਚੁਣੀਆਂ ਇਨ੍ਹਾਂ ਪੁਰਾਤਨ ਵਾਰਾਂ ਦੀਆਂ ਨੌ ਧੁਨੀਆਂ ਇਸ ਕਰ ਕੇ ਵੀ ਵਿੱਲਖਣ ਅਤੇ ਵਿਸ਼ੇਸ਼ ਹੈ, ਕਿਉਂਕਿ ਜੇ ਅਸੀਂ ਇਨ੍ਹਾਂ ਧੁਨੀਆਂ ਨਾਲ ਸੰਬੰਧਿਤ ਘਟਨਾਵਾਂ ਵੱਲ ਵੱਧਦੇ ਹਾਂ ਤਾਂ ਹਰ ਘਟਨਾ ਗੁਰਬਾਣੀ ਦੇ ਹੀ ਕਿਸੇ ਅਦੇਸ਼ ਜਾਂ ਸਿਧਾਂਤ ਦੀ ਪ੍ਰੋੜ੍ਹਤਾ ਕਰਦੀ ਹੈ। ਗੁਰੂ ਜੀ ਨੇ ਹਰੇਕ ਵਾਰ ਦੀ ਧੁਨੀ ਵਰਤੋਂ ਵਿਚ ਨਹੀਂ ਲਿਆਂਦੀ, ਬਲਕਿ ਕੁਝ ਵਿਸ਼ੇਸ਼ ਵਾਰਾਂ ਜੋ ਉਸ ਸਮੇਂ ਹਰਮਨ-ਪਿਆਰੀਆਂ ਸਨ, ਉਨ੍ਹਾਂ ਦੀਆਂ ਧੁਨੀਆਂ ਹੀ ਪ੍ਰਯੋਗ ਕੀਤੀਆਂ ਹਨ। ਲੋਕ ਵਾਰਾਂ ਜਿੱਥੇ ਦੋ ਮਨੁੱਖਾਂ ਦੇ ਬਾਹਰੀ ਯੁੱਧ ਨੂੰ ਪੇਸ਼ ਕਰਦੀਆਂ ਹਨ, ਉੱਥੇ ਗੁਰਬਾਣੀ ਵਿਚਲੀਆਂ ਵਾਰਾਂ ਦਾ ਵਿਸ਼ਾ ਬਾਹਰੀ ਲੜਾਈ ਦੀ ਥਾਂ ਪਰਮਾਤਮਾ ਦੀ ਉਸਤਤਿ ਜਾਂ ਵਿਸ਼ੇ-ਵਿਕਾਰਾਂ ਨਾਲ ਅੰਦਰੂਨੀ ਲੜਾਈ ਵਿਚ ਬਦਲ ਗਿਆ। ਇਨ੍ਹਾਂ ਵਿਚ ਰਣ-ਖੇਤਰ ਦੀ ਥਾਂ ਮਨੁੱਖੀ ਮਨ ਨੇ ਲੈ ਲਈ, ਪਰ ਇਨ੍ਹਾਂ ਦਾ ਰੂਪਕ ਪੱਖ ਰਵਾਇਤੀ ਵਾਰਾਂ ਵਾਲਾ ਹੀ ਰਿਹਾ ਹੈ।

ਲੋਕ ਵਾਰਾਂ ਰਾਹੀਂ ਉਸ ਸਮੇਂ ਦੇ ਸਮਾਜਿਕ 'ਤੇ ਰਾਜਨੀਤਕ ਵਿਰੋਧਾਂ ਬਾਰੇ ਪਤਾ ਲਗਦਾ ਹੈ। ਇਨ੍ਹਾਂ ਵਿਚ ਨੇਕੀ ਅਤੇ ਬਦੀ ਦਾ ਯੁੱਧ ਚਿਤਰਿਆ ਗਿਆ ਹੈ, ਇਸੇ ਤਰ੍ਹਾਂ ਗੁਰੂ ਕ੍ਰਿਤ ਵਾਰਾਂ 'ਚ ਮਨੁੱਖੀ ਆਤਮਾ ਨੂੰ ਪਰਮਾਤਮਾ ਨਾਲ ਮਿਲਣ ਲਈ ਆਪਣੇ ਅੰਦਰ ਦੀ ਕਾਮ, ਕ੍ਰੋਧ ਅਤੇ ਹੰਕਾਰ ਆਦਿ ਬਦੀ ਨਾਲ ਯੁੱਧ ਕਰਨਾ ਪੈਂਦਾ ਹੈ।

ਸੋ ਗੁਰੂ ਸਾਹਿਬ ਦੁਆਰਾ ਗੁਰਬਾਣੀ ਵਿਚ ਦਰਜ ਇਨ੍ਹਾਂ ਲੋਕ ਵਾਰਾਂ ਦੇ ਧੁਨੀ ਸੰਕੇਤਾਂ ਤੋਂ ਸਹਿਜੇ ਹੀ ਪਤਾ ਲਗਦਾ ਹੈ ਕਿ ਇਹ ਲੋਕ ਵਾਰਾਂ ਬਹੁਤ ਪੁਰਾਤਨ ਸਨ ਅਤੇ ਜ਼ੁਬਾਨੀ ਪਰੰਪਰਾ ਰਾਹੀਂ ਲੋਕ ਜੀਵਨ ਦਾ ਅੰਗ ਬਣ ਚੁੱਕੀਆਂ ਸਨ। ਜ਼ਾਹਿਰ ਹੈ ਕਿ ਇਹ ਲੋਕ ਵਾਰਾਂ, ਲੋਕਾਂ ਵਿਚ ਬਹੁਤ ਹਰਮਨ-ਪਿਆਰੀਆਂ ਰਹੀਆਂ ਹੋਣਗੀਆਂ, ਜਿਸ ਕਾਰਨ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅਧਿਆਤਮਿਕ ਵਾਰਾਂ, ਇਨ੍ਹਾਂ ਲੋਕ ਵਾਰਾਂ ਦੀਆਂ ਧੁਨੀਆਂ ਉੱਤੇ ਗਾਇਣ ਕਰਨ ਦੇ ਨਿਰਦੇਸ਼ ਦਿੱਤੇ ਹਨ। ਬੇਸ਼ੱਕ ਗੁਰੂ ਜੀ ਦੁਆਰਾ

ਵਰਤੋਂ ਕੀਤੀਆਂ ਧੁਨੀਆਂ ਨਾਲ ਸੰਬੰਧਿਤ ਵਾਰਾਂ ਦੇ ਰੂਪ-ਰਸ ਤਾਂ ਲੋਕਾਂ ਦੇ ਮਨਾਂ ਵਿੱਚੋਂ ਅਲੋਪ ਹੋ ਗਏ ਹਨ ਪਰੰਤੂ ਗੁਰਬਾਣੀ ਵਿਚ ਦਰਜ਼ ਇਲਾਹੀ ਤੇ ਸੱਚੀਆਂ ਵਾਰਾਂ ਰਹਿੰਦੀ ਦੁਨੀਆ ਤਕ ਮਨੁੱਖ ਨੂੰ ਜੀਵਨ ਸੇਧ ਅਨੂਠਾ ਰਸ ਦਿੰਦੀਆਂ ਰਹਿਣਗੀਆਂ।

**ਹਵਾਲੇ :**


੧. ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ੨੦੧੧, ਪੰਨਾ ੧੦੯੧

੨. ਡਾ. ਗੰਡਾ ਸਿੰਘ, *ਪੰਜਾਬ ਦੀਆਂ ਵਾਰਾਂ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੧

੩. ਉਧਰਿਤ, ਡਾ. ਅੰਮ੍ਰਿਤ ਲਾਲ ਪਾਲ, *ਵਾਰਕਾਰ ਭਾਈ ਗੁਰਦਾਸ*, ਆਰ.ਐਸ. ਪਬਲੀਕੇਸ਼ਨ, ਪਟਿਆਲਾ, ੧੯੯੯, ਪੰਨਾ ੩

੪ ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ ਦੂਜਾ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨਵਿਰਸਿਟੀ, ਪਟਿਆਲਾ, ੨੦੦੨, ਪੰਨਾ ੪੭੫

੫. ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੪੭੫

੬. ਸ. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾਦਕ), *ਪ੍ਰਾਚੀਨ ਵਾਰਾਂ ਤੇ ਜੰਗਨਾਮੇ*, ਸਿੱਖ ਇਤਿਹਾਸ ਰੀਸਰਚ ਬੋਰਡ, ੧੯੯੭, ਪੰਨਾ ੩੫੧

੭. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੧੩੭

੮. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੩੧੮

੯. ਪ੍ਰੋਫੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, (ਪੋਥੀ ਦੂਜੀ), ਰਾਜ ਪਬਲਿਸ਼ਰਜ਼, ਜਲੰਧਰ ਪੰਨਾ ੮੨੩

੧੦. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੪੬੨

੧੧. ਐਮ.ਜੀ.ਗੁਪਤਾ (ਸੰਪਾ.), *ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਵਡ ਜੋਧਾ ਬਹੁ ਪਰਉਪਕਾਰੀ)*, ਲੋਕਗੀਤ ਪ੍ਰਕਾਸ਼ਨ, ਸਰਹਿੰਦ, ੧੯੯੬, ਪੰਨਾ ੪੩

੧੨. *ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*

*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*

*ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੪੬੩

੧੩. ਪ੍ਰੋਫੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (ਪੋਥੀ ਚੌਥੀ), ਰਾਜ ਪਬਲਿਸ਼ਰਜ਼, ਜਲੰਧਰ, ੧੯੬੮, ਪੰਨਾ ੯੭

੧੪. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੫੮੫

੧੫. ਪ੍ਰੋਫੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, (ਪੋਥੀ ਚੌਥੀ), ਰਾਜ ਪਬਲਿਸ਼ਰਜ਼, ਜਲੰਧਰ, ੧੯੬੮, ਪੰਨਾ ੪੫੮

੧੬. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੯੪੭

੧੭. *ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ॥*

*ਆਪਿ ਨਿਹਚਲੁ ਅਚਲੁ ਹੈ ਹੋਰਿ ਆਵਹਿ ਜਾਵਹਿ॥*

*ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੯੫੦

੧੮. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੧੨੩੭

੧੯. ਡਾ. ਰਤਨ ਸਿੰਘ ਜੱਗੀ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੮, ਪੰਨਾ ੧੫੮

੨੦. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੧੨੭੮

੨੧. ਪ੍ਰੋਫੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, (ਪੋਥੀ ਨੌਵੀਂ), ਰਾਜ ਪਬਲਿਸ਼ਰਜ਼, ਜਲੰਧਰ, ਪੰਨਾ ੨੪੭

੨੨. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੨, ਪੰਨਾ ੧੩੧੨

੨੩. ਪ੍ਰੋਫੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, (ਪੋਥੀ ਨੌਵੀਂ), ਰਾਜ ਪਬਲਿਸ਼ਰਜ਼, ਜਲੰਧਰ, ਪੰਨਾ ੪੫੫

੨੪. ਐਮ.ਜੀ.ਗੁਪਤਾ(ਸੰਪਾ.), *ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਵਡ ਜੋਧਾ ਬਹੁ ਪਰਉਪਕਾਰੀ)*, ਲੋਕਗੀਤ ਪ੍ਰਕਾਸ਼ਨ, ਸਰਹਿੰਦ, ੧੯੯੬, ਪੰਨਾ ੪੧


■

*ਅਗਸਤ ੨੦੨੩ ਦਾ ਬਾਕੀ:*

# ਕਾਲੇ ਪਾਣੀਆਂ ਦੀ ਸੈਲੂਲਰ ਜੇਲ੍ਹ ਦੇ ਜਾਂਬਾਜ਼ ਸਿਰਲੱਥ ਸ਼ਹੀਦ ਯੋਧੇ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ. ਬਖ਼ਤਾਵਰ ਸਿੰਘ ਅਜ਼ਾਦੀ ਤੋਂ ਪਹਿਲਾਂ ਦੇ ਪੋਰਟ ਬਲੇਅਰ ਵਿਖੇ ਰਹਿ ਰਹੇ ਹਨ। ਪੁਲਿਸ ਦੀ ਨੌਕਰੀ ਤੋਂ ਰਿਟਾਇਰ ਹੋਣ ਉਪਰੰਤ ਇਨ੍ਹਾਂ ਨੇ ਸਥਾਨਕ ਜਾਰਵਾਂ ਕਬੀਲੇ ਨਾਲ ਭਾਰਤ ਸਰਕਾਰ ਦਾ ਪਹਿਲੀ ਵਾਰੀ ਸੰਬੰਧ ਸਥਾਪਿਤ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਸ. ਬਖਤਾਵਰ ਸਿੰਘ ਨੇ ਸਮਾਜ ਸੇਵਾ ਅਤੇ ਲੋਕ-ਭਲਾਈ ਦੇ ਕਾਰਜਾਂ ਵਿਚ ਆਪਣਾ ਖਾਸ ਸਥਾਨ ਬਣਾਇਆ ਹੈ।੨੦੦੫ ਈ. ਵਿਚ ਇਹ ਅਕਾਲ ਚਲਾਣਾ ਕਰ ਗਏ ਸਨ। ਡੈਲੀਗੇਸ਼ਨ ਨੇ ਗਵਰਨਰ ਸਾਹਿਬ ਨੂੰ ਇਸ ਸ਼ਖ਼ਸ ਦੀਆਂ ਸੇਵਾਵਾਂ ਨੂੰ ਮਾਨਤਾ ਦੇਣ ਅਤੇ ਇਸ ਦੀ ਯਾਦ ਵਿਚ ਯੋਗ ਯਾਦਗਾਰ ਸਥਾਪਿਤ ਕਰਨ ਦੀ ਬੇਨਤੀ ਵੀ ਕੀਤੀ।

**੭.** ਮਾਰਚ ੧੯੪੨ ਤੋਂ ਲੈ ਕੇ ਅਕਤੂਬਰ ੧੯੪੫ ਤਕ ਦੂਜੇ ਵਿਸ਼ਵ ਯੁੱਧ ਦੌਰਾਨ ਜਪਾਨੀਆਂ ਦਾ ਇਸ ਟਾਪੂ 'ਤੇ ਕਬਜ਼ਾ ਰਿਹਾ ਹੈ। ਇਸ ਸਮੇਂ ਦੌਰਾਨ ਉਨ੍ਹਾਂ ਨੇ ਭਾਰਤੀਆਂ 'ਤੇ ਬਹੁਤ ਜ਼ੁਲਮ ਕੀਤੇ ਸਨ। ਡਾ. ਦੀਵਾਨ ਸਿੰਘ ਕਾਲੇਪਾਣੀ ਨੂੰ ੮੨ ਦਿਨ ਸੈਲੂਲਰ ਜੇਲ੍ਹ ਵਿਚ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਸੀ। ਉਨ੍ਹਾਂ ਸੰਬੰਧੀ ਕੋਈ ਵੀ ਜਾਣਕਾਰੀ ਇਸ ਜੇਲ੍ਹ ਵਿੱਚੋਂ ਪ੍ਰਾਪਤ ਨਹੀਂ ਹੁੰਦੀ।

੪੪ ਨਿਰਦੋਸ਼ ਭਾਰਤੀਆਂ ਨੂੰ ਜਪਾਨੀਆਂ ਨੇ ਅੰਗਰੇਜ਼ਾਂ ਦੇ ਜਸੂਸ ਕਹਿ ਕੇ ਹਮਫਰੀਗੰਜ ਵਿਖੇ ਗੋਲੀ ਮਾਰ ਦਿੱਤੀ ਸੀ। ਸ਼ਹੀਦ ਹੋਣ ਵਾਲੇ ਇਹ ਸ਼ਖ਼ਸ ਇੰਡੀਅਨ ਇੰਡੀਪੈਂਡੈਂਸ ਲੀਗ ਨਾਲ ਸੰਬੰਧਿਤ ਸਨ। ਇਨ੍ਹਾਂ ਨੂੰ ਹਾਲੇ ਤਕ ਸੁਤੰਤਰਤਾ ਸੰਗਰਾਮੀਆਂ ਦਾ ਦਰਜਾ ਪ੍ਰਾਪਤ ਨਹੀ ਹੋ ਸਕਿਆ। ਇੱਥੇ ਸ਼ਹੀਦ ਹੋਣ ਵਾਲਿਆਂ ਵਿਚ ਸ. ਪੋਖਰ ਸਿੰਘ ਚਾਵਲਾ, ਸ. ਬਚਨ ਸਿੰਘ, ਸ. ਬਖਸ਼ੀਸ਼ ਸਿੰਘ, ਸ. ਬਲਵੰਤ ਸਿੰਘ, ਸ. ਬੰਤਾ ਸਿੰਘ, ਸ. ਦਲੀਪ ਸਿੰਘ ਆਦਿ ੧੯ ਸਿੱਖ ਸ਼ਾਮਲ ਸਨ ਜਿਨ੍ਹਾਂ ਦੇ ਨਾਂ ਉਥੇ ਮੌਜੂਦ ਯਾਦਗਾਰ ਤੇ ਉਕਰੇ ਹੋਏ ਹਨ।

**੮.** ਡੈਲੀਗੇਸ਼ਨ ਦੇ ਮੈਂਬਰਾਂ ਨੇ ਪੋਰਟ ਬਲੇਅਰ ਦੇ ਦੋ ਗੁਰਦੁਆਰਾ ਸਾਹਿਬਾਨ ਦਾ ਸਰਵੇ ਵੀ ਕੀਤਾ ਸੀ। ਇਨ੍ਹਾਂ ਵਿੱਚੋਂ ਇਕ ਪੁਲਿਸ ਗੁਰਦੁਆਰਾ ਅਤੇ ਦੂਜਾ ਗੁਰਦੁਆਰਾ ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਨਾਂ 'ਤੇ ਸੁਸ਼ੋਭਿਤ ਹੈ। ਇਹ ਦੋਵੇਂ ਗੁਰਦੁਆਰਾ ਸਾਹਿਬਾਨ ਅਜ਼ਾਦੀ ਮਿਲਣ ਤੋਂ ਪਹਿਲਾਂ ਦੇ ਉਸਾਰੇ ਹੋਏ ਹਨ।

---

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ : ੯੯੧੫੮-੦੫੧੦੦*

ਡਾ. ਦੀਵਾਨ ਸਿੰਘ ਕਾਲੇਪਾਣੀ ਵਾਲੇ ਗੁਰਦੁਆਰੇ ਦੇ ਸਾਹਮਣੇ ਡਾ. ਸਾਹਿਬ ਦਾ ਬੁੱਤ ਲੱਗਿਆ ਹੋਇਆ ਹੈ ਜਿਸ ਦਾ ਉਦਘਾਟਨ ੨ ਅਗਸਤ, ੨੦੧੨ ਈ. ਨੂੰ ਪੰਜਾਬ ਦੇ ਤਤਕਾਲੀ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕੀਤਾ ਸੀ। ਇਸ ਦੇ ਨਾਲ ਹੀ ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਜੀਵਨ ਅਤੇ ਦੇਸ਼ ਦੀ ਅਜ਼ਾਦੀ ਪ੍ਰਤੀ ਉਨ੍ਹਾਂ ਦੀ ਭਾਵਨਾ ਦਾ ਸੰਕੇਤਕ ਪੱਥਰ ਲੱਗਿਆ ਹੋਇਆ ਹੈ ਜਿਸ 'ਤੇ ਲਿਖਿਆ ਹੋਇਆ ਹੈ-ਅੰਗਰੇਜ਼ਾਂ ਨੇ ਅਜ਼ਾਦੀ ਨਹੀਂ ਦਿੱਤੀ ਜਪਾਨੀ ਵੀ ਨਹੀਂ ਦੇਣਗੇ। ਇਸ ਗੁਰਦੁਆਰੇ ਦੇ ਨਾਲ ਹੀ ਇਕ ਸਕੂਲ ਵੀ ਚਲਾਇਆ ਜਾ ਰਿਹਾ ਹੈ ਜਿਸ ਸੰਬੰਧੀ ਸ. ਬੇਅੰਤ ਸਿੰਘ ਨੇ ਵਿਸਤ੍ਰਿਤ ਜਾਣਕਾਰੀ ਪ੍ਰਦਾਨ ਕਰਦੇ ਹੋਏ ਕਿਹਾ ਕਿ ਹੋਰਨਾਂ ਭਾਸ਼ਾਵਾਂ ਦੇ ਨਾਲ-ਨਾਲ ਇੱਥੇ ਪੰਜਾਬੀ ਵੀ ਪੜ੍ਹਾਈ ਜਾਂਦੀ ਹੈ।

੨ ਮਈ, ੨੦੧੭ ਈ. ਨੂੰ ਡੈਲੀਗੇਸ਼ਨ ਦੇ ਮੈਂਬਰਾਂ ਨੇ ਪੁਲਿਸ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ ਜਿਥੇ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਜਾ ਰਹੇ ਸਕਾਰਤਮਕ ਕਾਰਜਾਂ ਅਤੇ ਪੋਰਟ ਬਲੇਅਰ ਵਿਖੇ ਆਉਣ ਦੇ ਉਦੇਸ਼ ਸੰਬੰਧੀ ਸਿੱਖ ਸੰਗਤ ਨੂੰ ਜਾਣਕਾਰੀ ਪ੍ਰਦਾਨ ਕੀਤੀ। ਗੁਰਦੁਆਰਾ ਸਾਹਿਬ ਵਿਖੇ ਡੈਲੀਗੇਸ਼ਨ ਦੇ ਮੈਂਬਰਾਂ ਦਾ ਸਨਮਾਨ ਕਰਦੇ ਹੋਏ ਗੁਰਦੁਆਰਾ ਕਮੇਟੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਨਾਂ ਸੱਦਾ-ਪੱਤਰ ਵੀ ਦਿੱਤਾ ਜਿਹੜਾ ਕਿ ਅਗਜ਼ੈਕਟਿਵ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ ਨੇ ਪ੍ਰਾਪਤ ਕੀਤਾ।

(ਸ.ਸੁਰਜੀਤ ਸਿੰਘ ਭਿੱਟੇਵਡ) (ਡਾ.ਧਰਮਿੰਦਰ ਸਿੰਘ ਉੱਭਾ) (ਡਾ.ਪਰਮਵੀਰ ਸਿੰਘ) (ਸ. ਹਰਭਜਨ ਸਿੰਘ ਮਨਾਵਾਂ) (ਸ. ਗੁਰਦਰਸ਼ਨ ਸਿੰਘ ਬਾਹੀਆ) (ਸ. ਜਗਤਾਰ ਸਿੰਘ) (ਸ.ਅਮਰਜੀਤ ਸਿੰਘ ਚਾਵਲਾ)

ਇੰਟਰਨੈੱਟ 'ਤੇ ਪ੍ਰਾਪਤ ਸੂਚਨਾ ਅਨੁਸਾਰ ਹੇਠ ਲਿਖੇ ਅਜ਼ਾਦੀ ਘੁਲਾਟੀਏ ਸੁਤੰਤਰਤਾ ਸੰਗਰਾਮੀ ਤਥਾ ਅਜ਼ਾਦੀ ਦੀ ਸ਼ਮ੍ਹਾ ਦੇ ਪਰਵਾਨਿਆਂ ਦੀ ਲਿਸਟ ਨਿਮਨ ਅਨੁਸਾਰ ਹੈ:

੧. ਸਰਦਾਰ ਅਮਰ ਸਿੰਘ
੨. ਸਰਦਾਰ ਭਾਨ ਸਿੰਘ
੩. ਸਰਦਾਰ ਬਿਸ਼ਨ ਸਿੰਘ ਸਪੁੱਤਰ ਸਰਦਾਰ ਜਵਾਲਾ ਸਿੰਘ
੪. ਸਰਦਾਰ ਬਿਸ਼ਨ ਸਿੰਘ ਸਪੁੱਤਰ ਸਰਦਾਰ ਕਸੂਰ ਸਿੰਘ
੫. ਸਰਦਾਰ ਬਿਸ਼ਨ ਸਿੰਘ ਨੰਬਰ ੩
੬. ਸਰਦਾਰ ਬਿਸ਼ਨ ਸਿੰਘ ਨੰਬਰ ੪
੭. ਸਰਦਾਰ ਚੰਨਣ ਸਿੰਘ
੮. ਸਰਦਾਰ ਚਤਰ ਸਿੰਘ ਨੰਬਰ ੧
੯. ਸਰਦਾਰ ਚਤਰ ਸਿੰਘ ਨੰਬਰ ੨
੧੦. ਸਰਦਾਰ ਚੂਹੜ ਸਿੰਘ
੧੧. ਸਰਦਾਰ ਗੁਰਦਾਸ ਸਿੰਘ
੧੨. ਸਰਦਾਰ ਗੁਰਦਿੱਤ ਸਿੰਘ
੧੩. ਸਰਦਾਰ ਗੁਰਮੁੱਖ ਸਿੰਘ ਨੰਬਰ ੧
੧੪. ਸਰਦਾਰ ਗੁਰਮੁੱਖ ਸਿੰਘ ਨੰਬਰ ੨
੧੫. ਸਰਦਾਰ ਹਰਦਿੱਤ ਸਿੰਘ
੧੬. ਸਰਦਾਰ ਹਰਨਾਮ ਸਿੰਘ

੧੭. ਸਰਦਾਰ ਹਜ਼ਾਰਾ ਸਿੰਘ
੧੮. ਸਰਦਾਰ ਹਿਰਦਾ ਸਿੰਘ
੧੯. ਸਰਦਾਰ ਇੰਦਰ ਸਿੰਘ ਨੰਬਰ ੧
੨੦. ਸਰਦਾਰ ਇੰਦਰ ਸਿੰਘ ਨੰਬਰ ੨
੨੧. ਸਰਦਾਰ ਜਾਵੰਦ ਸਿੰਘ
੨੨. ਸਰਦਾਰ ਜਵਾਲਾ ਸਿੰਘ
੨੩. ਸਰਦਾਰ ਜੀਵਨ ਸਿੰਘ
੨੪. ਸਰਦਾਰ ਕਾਲਾ ਸਿੰਘ ਸਪੁੱਤਰ ਸਰਦਾਰ ਘਸੀਟਾ ਸਿੰਘ
੨੫. ਸਰਦਾਰ ਕਾਲਾ ਸਿੰਘ ਸਪੁੱਤਰ ਸਰਦਾਰ ਗੁਲਾਬ ਸਿੰਘ
੨੬. ਸਰਦਾਰ ਕਪੂਰ ਸਿੰਘ
੨੭. ਸਰਦਾਰ ਕਰਤਾਰ ਸਿੰਘ
੨੮. ਸਰਦਾਰ ਕੇਹਰ ਸਿੰਘ ਸਪੁੱਤਰ ਸਰਦਾਰ ਨਿਹਾਲ ਸਿੰਘ
੨੯. ਸਰਦਾਰ ਕੇਹਰ ਸਿੰਘ ਸਪੁੱਤਰ ਸਰਦਾਰ ਭਾਨ ਸਿੰਘ
੩੦. ਸਰਦਾਰ ਕੇਸਰ ਸਿੰਘ
੩੧. ਸਰਦਾਰ ਕਿਰਪਾ ਸਿੰਘ
੩੨. ਸਰਦਾਰ ਕਿਰਪਾਲ ਸਿੰਘ
੩੩. ਸਰਦਾਰ ਖੁਸ਼ਾਲ ਸਿੰਘ
੩੪. ਸਰਦਾਰ ਲਖਨ ਸਿੰਘ
੩੫. ਸਰਦਾਰ ਲਾਲ ਸਿੰਘ ਨੰਬਰ ੧
੩੬. ਸਰਦਾਰ ਲਾਲ ਸਿੰਘ ਨੰਬਰ ੨
੩੭. ਸਰਦਾਰ ਮਦਨ ਸਿੰਘ
੩੮. ਸਰਦਾਰ ਮੰਗਲ ਸਿੰਘ
੩੯. ਸਰਦਾਰ ਮਨੋਹਰ ਸਿੰਘ
੪੦. ਸਰਦਾਰ ਮੂਨਸ਼ਾ ਸਿੰਘ
੪੧. ਸਰਦਾਰ ਨੰਦ ਸਿੰਘ ਨੰਬਰ ੧
੪੨. ਸਰਦਾਰ ਨੰਦ ਸਿੰਘ ਨੰਬਰ ੨
੪੩. ਸਰਦਾਰ ਨੱਥਾ ਸਿੰਘ
੪੪. ਸਰਦਾਰ ਨਾਹਰ ਸਿੰਘ
੪੫. ਸਰਦਾਰ ਨਿਧਾਨ ਸਿੰਘ
੪੬. ਸਰਦਾਰ ਪਿਆਰਾ ਸਿੰਘ
੪੭. ਸਰਦਾਰ ਪ੍ਰਿਥਵੀ ਸਿੰਘ ਅਜ਼ਾਦ
੪੮. ਸਰਦਾਰ ਰਣਧੀਰ ਸਿੰਘ
੪੯. ਸਰਦਾਰ ਰੋਡਾ ਸਿੰਘ ਜੱਟ
੫੦. ਸਰਦਾਰ ਰੁਲੀਆ ਸਿੰਘ
੫੧. ਸਰਦਾਰ ਰੋੜੂ ਸਿੰਘ
੫੨. ਸਰਦਾਰ ਸੱਜਣ ਸਿੰਘ
੫੩. ਸਰਦਾਰ ਸੋਣ ਸਿੰਘ
੫੪. ਸਰਦਾਰ ਸਮੇਰ ਸਿੰਘ
੫੫. ਸਰਦਾਰ ਸਿੰਗਾਰਾ ਸਿੰਘ
੫੬. ਸਰਦਾਰ ਸ਼ਿਵ ਸਿੰਘ
੫੭. ਸਰਦਾਰ ਸੋਹਣ ਸਿੰਘ
੫੮. ਸਰਦਾਰ ਸੁੱਚਾ ਸਿੰਘ
੫੯. ਸਰਦਾਰ ਸੁੱਚਾ ਸਿੰਘ
੬੦. ਸਰਦਾਰ ਸੁਰੇਣ ਸਿੰਘ
੬੧. ਸਰਦਾਰ ਸੁਰਜਣ ਸਿੰਘ
੬੨. ਸਰਦਾਰ ਤੇਜਾ ਸਿੰਘ
੬੩. ਸਰਦਾਰ ਠਾਕਰ ਸਿੰਘ
੬੪. ਸਰਦਾਰ ਉਧਮ ਸਿੰਘ
੬੫. ਸਰਦਾਰ ਵਿਸਾਖਾ ਸਿੰਘ
੬੬. ਸਰਦਾਰ ਵਸਾਵਾ ਸਿੰਘ
੬੭. ਸਰਦਾਰ ਇੰਦਰ ਸਿੰਘ (ਤੀਜਾ)
੬੮. ਸਰਦਾਰ ਸਾਉਣ ਸਿੰਘ
੬੯. ਸਰਦਾਰ ਸੂਜਾ ਸਿੰਘ
੭੦. ਸਰਦਾਰ ਸ਼ੇਰ ਸਿੰਘ

੭੧. ਸਰਦਾਰ ਹਜ਼ਾਰਾ ਸਿੰਘ: ਇਹ ਪੰਜਾਬ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਪਿੰਡ ਦਦੇਹਰ ਦੇ ਵਸਨੀਕ ਸ. ਬੇਲਾ ਸਿੰਘ ਦਾ ਪੁੱਤਰ ਸੀ।

੭੨. ਸਰਦਾਰ ਹਜ਼ਾਰਾ ਸਿੰਘ: ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਂਦੇ ਪਿੰਡ ਭੱਲਰੀ ਦੇ ਵਸਨੀਕ ਸ. ਰਾਜਾ ਸਿੰਘ ਦਾ ਇਹ ਪੁੱਤਰ ਸੀ।

੭੩. ਸਰਦਾਰ ਹਰੀ ਸਿੰਘ ਕੱਕੜ

੭੪. ਸਰਦਾਰ ਹਿਰਦਾ ਸਿੰਘ

੭੫. ਸ੍ਰੀ ਹਿਰਦਾ ਰਾਮ

੭੬. ਸਰਦਾਰ ਕਰਤਾਰ ਸਿੰਘ ਝੱਬਰ

੭੭. ਸਰਦਾਰ ਕੇਹਰ ਸਿੰਘ: ਪੰਜਾਬ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਪਿੰਡ ਸਰਹਾਲੀ ਦੇ ਵਸਨੀਕ ਸ. ਭਗਤ ਸਿੰਘ ਦਾ ਇਹ ਪੁੱਤਰ ਸੀ।

੭੮. ਸਰਦਾਰ ਖੜਕ ਸਿੰਘ

੭੯. ਸਰਦਾਰ ਖੁਸ਼ਹਾਲ ਸਿੰਘ

੮੦. ਸ੍ਰੀ ਖੁਸ਼ੀ ਰਾਮ ਮਹਿਤਾ

੮੧. ਸਰਦਾਰ ਚਤਰ ਸਿੰਘ ਸਾਂਗਲਾ

੮੨. ਸਰਦਾਰ ਚਤਰ ਸਿੰਘ ਦੂਜਾ

੮੩. ਸ੍ਰੀ ਚੇਤ ਰਾਮ ਵੈਰੋਵਾਲ

੮੪. ਸ੍ਰੀ ਜਗਤ ਰਾਮ

੮੫. ਸਰਦਾਰ ਨੰਦ ਸਿੰਘ: ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੈਲਾ ਦੇ ਵਸਨੀਕ ਸ. ਰਾਮ ਸਿੰਘ ਦਾ ਇਹ ਪੁੱਤਰ ਸੀ।

੮੬. ਸਰਦਾਰ ਨੰਦ ਸਿੰਘ (ਦੂਜਾ): ਮੌਜੂਦਾ ਪਾਕਿਸਤਾਨ ਦੇ ਜ਼ਿਲ੍ਹਾ ਲਾਇਲਪੁਰ ਵਿਚ ਪੈਂਦੇ ਪਿੰਡ ਚੱਕ ਨੰ. ੫੫ ਰੁਖ ਬੁਰਜ ਦੇ ਵਸਨੀਕ ਸਰਦਾਰ ਪੰਜਾਬ ਸਿੰਘ ਦੇ ਇਹ ਪੁੱਤਰ ਸਨ।

੮੭. ਸਰਦਾਰ ਨੰਦ ਸਿੰਘ (ਤੀਜਾ): ਪੰਜਾਬ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਪਿੰਡ ਰਾਇ ਕਾ ਬੁਰਜ ਦੇ ਵਸਨੀਕ ਸਰਦਾਰ ਪੰਜਾਬ ਸਿੰਘ ਦਾ ਇਹ ਪੁੱਤਰ ਸੀ।

੮੮. ਸ੍ਰੀ ਪਰਮਾਨੰਦ (ਭਾਈ)

੮੯. ਸਰਦਾਰ ਪੂਰਨ ਸਿੰਘ

੯੦. ਸਰਦਾਰ ਬਲਵੰਤ ਸਿੰਘ

੯੧. ਸਰਦਾਰ ਬਿਸ਼ਨ ਸਿੰਘ: ਇਹ ਸ੍ਰੀ ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਪਿੰਡ ਦਦੇਹਰ ਦੇ ਵਸਨੀਕ ਸਰਦਾਰ ਕੇਸਰ ਸਿੰਘ ਦਾ ਪੁੱਤਰ ਸੀ। ਇਹ ਸ਼ੰਘਾਈ ਪੁਲਿਸ ਵਿਚ ਕੰਮ ਕਰਦਾ ਸੀ ਅਤੇ ਗ਼ਦਰ ਲਹਿਰ ਦੇ ਪ੍ਰਭਾਵ ਅਧੀਨ ਪੰਜਾਬ ਪਰਤ ਆਇਆ ਸੀ।

੯੨. ਸਰਦਾਰ ਬਿਸ਼ਨ ਸਿੰਘ: ਇਹ ਸ੍ਰੀ ਅੰਮ੍ਰਿਤਸਰ ਸਾਹਿਬ ਜ਼ਿਲ੍ਹੇ ਵਿਚ ਪੈਂਦੇ ਪਿੰਡ ਦਦੇਹਰ ਦੇ ਵਸਨੀਕ ਸਰਦਾਰ ਜਵਾਲਾ ਸਿੰਘ ਦੇ ਪੁੱਤਰ ਸਨ। ਮਨੀਲਾ ਤੋਂ ਕਾਮਾਗਾਟਾਮਾਰੂ ਜਹਾਜ਼ ਰਾਹੀਂ ਪੰਜਾਬ ਪਰਤ ਕੇ ਇਨ੍ਹਾਂ ਨੇ ਗ਼ਦਰ ਲਹਿਰ ਦੀਆਂ ਗਤੀਵਿਧੀਆਂ ਵਿਚ ਸਰਗਰਮੀ ਨਾਲ ਭਾਗ ਲੈਣਾ ਅਰੰਭ ਕਰ ਦਿੱਤਾ।

੯੩. ਸਰਦਾਰ ਬਿਸ਼ਨ ਸਿੰਘ: ਪੰਜਾਬ ਦੇ ਮੌਜੂਦਾ ਸ੍ਰੀ ਤਰਨਤਾਰਨ ਸਾਹਿਬ ਜ਼ਿਲ੍ਹੇ ਦੇ ਪਿੰਡ ਢੋਟੀਆਂ ਦੇ ਵਸਨੀਕ ਜੀਵਨ ਸਿੰਘ ਦਾ ਇਹ ਪੁੱਤਰ ਸੀ। ੨੩ ਰਿਸਾਲਾ ਫੌਜੀ ਟੁਕੜੀ ਨਾਲ ਸੰਬੰਧਿਤ ਇਹ ਜਵਾਨ ਗਦਰੀਆਂ ਨਾਲ ਹਮਦਰਦੀ ਰੱਖਦਾ ਸੀ। ਇਨ੍ਹਾਂ ਦੀ ਟੁਕੜੀ ਲਾਹੌਰ ਵਿਖੇ ਤਾਇਨਾਤ ਸੀ ਜਦੋਂ ਇਨ੍ਹਾਂ ਨੂੰ ਯੂ.ਪੀ. ਵਿਖੇ ਪੋਸਟ ਕੀਤਾ ਗਿਆ।

੯੪. ਸਰਦਾਰ ਬਿਸ਼ਨ ਸਿੰਘ: ਪੰਜਾਬ ਦੇ ਮੌਜੂਦਾ ਸ੍ਰੀ ਤਰਨਤਾਰਨ ਜ਼ਿਲ੍ਹੇ ਵਿਚ

ਪੈਂਦੇ ਪਿੰਡ ਢੋਟੀਆਂ ਦੇ ਵਸਨੀਕ ਸਰਦਾਰ ਰਾਮ ਸਿੰਘ ਦਾ ਇਹ ਪੁੱਤਰ ਸੀ।
੯੫. ਸਰਦਾਰ ਬੁੱਢਾ ਸਿੰਘ
੯੬. ਸਰਦਾਰ ਬੁੱਢਾ ਸਿੰਘ ਫੈਲੋਕੇ
੯੭. ਸਰਦਾਰ ਭਾਨ ਸਿੰਘ
੯੮. ਸਰਦਾਰ ਮੇਹਰ ਸਿੰਘ
੯੯. ਸ੍ਰੀ ਰਾਜਾ ਰਾਮ
੧੦੦. ਸ੍ਰੀ ਰਾਮ ਹਰੀ
੧੦੧. ਸ੍ਰੀ ਰਾਮ ਰਕਸ਼ਾ ਭਾਲੇ
੧੦੨. ਸ੍ਰੀ ਰਾਮ ਸਰਨ ਦਾਸ

ਜੰਗ-ਏ-ਅਜ਼ਾਦੀ ਦਾ ਲੰਮਾ ਜੰਗ ਸੰਘਰਸ਼ ਜੋ ਭਾਈ ਮਹਾਰਾਜ ਸਿੰਘ ਉੱਚੀ ਰੱਬੋਂ (ਨੇੜੇ ਖੰਨਾ) ਤੋਂ ਅਰੰਭ ਹੋਇਆ ਹੈ ਅਤੇ ਆਖਰੀ ਸਮੇਂ ਭਾਵ ੧੫ ਅਗਸਤ, ੧੯੪੭ ਈ. ਨੂੰ ਅਜ਼ਾਦੀ ਦੀ ਪ੍ਰਾਪਤੀ ਤੀਕ ਬਾਦਸਤੂਰ ਜਾਰੀ ਰਿਹਾ। ਜਿਸ ਦੌਰਾਨ ਹਥਿਆਰਬੰਦ ਸੰਘਰਸ਼ ਗ਼ਦਰ ਲਹਿਰ, ਬੱਬਰ ਲਹਿਰ ਦੇ ਰੂਪ ਵਿਚ ਹੋਇਆ ਅਤੇ ਕਾਮਾਗਾਟਾ ਮਾਰੂ ਜਹਾਜ਼ (ਗੁਰੂ ਨਾਨਕ ਜਹਾਜ਼) ਦੀ ਕਲਕੱਤੇ ਦੀ ਬਜਬਜ ਘਾਟ ਦੀ ਖ਼ੂਨੀ ਦਿਲ-ਕੰਬਾਊ ਘਟਨਾ, ਗੁਰਦੁਆਰਾ ਸੁਧਾਰ ਲਹਿਰ ਦੌਰਾਨ ੧੯੨੦ ਤੋਂ ੧੯੨੫ ਤੀਕ ਬਾਬੇ ਕੀ ਬੇਰ ਸਿਆਲਕੋਟ (ਹੁਣ ਪਾਕਿਸਤਾਨ) ਅਤੇ ਜੈਤੋ ਦੇ ਮੋਰਚੇ ਤੀਕ ੧੧ ਮੋਰਚੇ ਵੀ ਲਗਾਏ ਜਿਨ੍ਹਾਂ ਵਿਚ ਬਿਲਕੁਲ ਸ਼ਾਂਤਮਈ ਢੰਗ ਨਾਲ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ ਦੇ ਪਿੱਠੂ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਵਾ ਕੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਖਾਲਸਾ ਪੰਥ ਦੇ ਹਵਾਲੇ ਕਰਨ ਹਿੱਤ ਕੀਤਾ ਲੰਮਾ ਪਰੰਤੂ ਬਿਲਕੁਲ ਸ਼ਾਂਤਮਈ ਸੰਘਰਸ਼ ਹੋਇਆ।

ਇੱਥੇ ਇਹ ਵੀ ਵਰਣਨਯੋਗ ਹੈ ਕਿ ਕਿਸ ਤਰ੍ਹਾਂ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਪੰਥ ਦੇ ਹਵਾਲੇ ਕਰਨ ਹਿੱਤ ਬਿਲਕੁਲ ਸ਼ਾਂਤਮਈ ਢੰਗ ਨਾਲ ਸ਼ਾਮਲ ਸਿੰਘਾਂ ਉੱਤੇ ਨਿਰਦਈ ਢੰਗ ਨਾਲ ਅਣਮਨੁੱਖੀ ਜਬਰ ਅਤੇ ਜੁਲਮ ਢਾਹਿਆ ਗਿਆ। ਅਨੇਕਾਂ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਬਹੁਤਿਆਂ ਨੂੰ ਭਾਰੀ ਮਾਰਕੁਟ ਕਰ ਕੇ, ਘੋੜਿਆਂ ਦੇ ਸੁਮਾਂ ਥੱਲੇ ਦਰੜ ਕੇ, ਲੰਮਾਂ ਸਮਾਂ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਤਸੀਹੇ ਦੇ ਕੇ ਨਕਾਰੇ ਕਰ ਦਿੱਤਾ ਗਿਆ। ਉਸੇ ਜ਼ੰਗ-ਏ-ਅਜ਼ਾਦੀ ਦੌਰਾਨ ਅਨੇਕਾਂ ਹੀ ਸੰਘਰਸ਼ੀ ਯੋਧਿਆਂ ਨੂੰ ਨਰਕਾਂ ਤੋਂ ਮਾੜੀ ਸੈਲੂਲਰ ਜੇਲ੍ਹ (ਕਾਲੇ ਪਾਣੀ) ਵਿਚ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਉਸ ਜੇਲ੍ਹ ਬਾਰੇ ਇੰਟਰਨੈੱਟ ਰਾਹੀਂ ਮਿਲੀ ਜਾਣਕਾਰੀ ਇਸ ਲੇਖ ਵਿਚ ਸ਼ਾਮਲ ਕਰ ਰਿਹਾ ਹਾਂ ਤਾਂ ਜੋ ਪਾਠਕਾਂ ਨੂੰ ਪਤਾ ਲੱਗ ਸਕੇ ਕਿ ਅਜ਼ਾਦੀ ਲਈ ਪੰਜਾਬੀਆਂ ਅਤੇ ਖ਼ਾਸ ਕਰਕੇ ਸਿੱਖਾਂ ਨੂੰ ਕਿੰਨੀਆਂ ਕੁਰਬਾਨੀਆਂ ਕਰਨੀਆਂ ਪਈਆਂ ਅਤੇ ਸ਼ਹੀਦੀਆਂ ਦੇਣੀਆਂ ਪਈਆਂ। ਸਿੱਖ ਕੌਮ ਨਾਲ ਸੰਬੰਧਿਤ ਸੰਘਰਸ਼ੀ ਯੋਧਿਆਂ ਵੱਲੋਂ ਪਾਏ ਗਏ ਲਾਮਿਸਾਲ ਯੋਗਦਾਨ ਨੂੰ ਜਾਣ ਬੁਝ ਕੇ ਅਣਡਿੱਠ ਜਾਂ ਅਣਹੋਇਆ ਹੀ ਕੀਤਾ ਗਿਆ ਹੈ ਅਤੇ ਇਹ ਘਟੀਆ ਅਨੈਤਿਕ ਵਰਤਾਰਾ ਅੱਜ ਵੀ ਜਾਰੀ ਹੈ। ਅਜ਼ਾਦੀ ਤੋਂ ਬਾਅਦ ਵੀ ਪੈਰ ਪੈਰ 'ਤੇ ਵਿਤਕਰੇ ਕੀਤੇ ਜਾ ਰਹੇ ਹਨ। ਸੈਲੂਲਰ ਜੇਲ੍ਹ ਕਾਲੇ ਪਾਣੀ ਬਾਰੇ ਇਹ ਜਾਣਕਾਰੀ ਨਿਮਨ ਅਨੁਸਾਰ ਹੈ।

ਨਿਸਚੇ ਹੀ! ਇਹ ਸਾਰਾ ਨਿਮਨ ਵਰਣਨ ਲੂੰ-ਕੰਡੇ ਖੜੇ ਕਰ ਦੇਣ ਵਾਲਾ ਹੈ।

**ਜੇਲ੍ਹ ਤੋਂ ਪਹਿਲਾਂ**

ਜਦੋਂ ਤਕ ਪੋਰਟ ਬਲੇਅਰ ਦੀ ਕਾਲੇਪਾਣੀ ਦੀ ਜੇਲ੍ਹ ਜਾਂ ਸੈਲੂਲਰ ਜੇਲ੍ਹ ਨਹੀਂ ਸੀ ਬਣੀ, ਉਨਾਂ ਚਿਰ ਕੈਦੀਆਂ ਨੂੰ ਖੁੱਲ੍ਹੇ ਅਸਮਾਨ ਹੇਠ ਵਾਈਪਰ ਆਈਲੈਂਡ (ਜ਼ਹਿਰੀਲੇ ਸੱਪਾਂ ਦੇ ਟਾਪੂ) ਉੱਤੇ ਲਿਜਾ ਕੇ ਛੱਡ ਦਿੱਤਾ ਜਾਂਦਾ ਸੀ। ਉੱਥੋਂ ਕਿਸੇ ਕੈਦੀ ਦੇ ਭੱਜ ਜਾਣ ਦਾ ਡਰ ਨਹੀਂ ਸੀ ਹੁੰਦਾ, ਕਿਉਂਕਿ ਇਸ ਦੇ ੧੦ ਹਜ਼ਾਰ ਕਿਲੋਮੀਟਰ ਤਕ ਸਿਰਫ਼ ਸਮੁੰਦਰ ਹੀ ਸਮੁੰਦਰ ਸੀ। ਕਾਲੇ ਪਾਣੀਆਂ ਦੀ ਸਜ਼ਾ ਕੱਟ ਰਹੇ ਕੈਦੀਆਂ ਵਿਚ ਸਭ ਤੋਂ ਵੱਧ ਗਿਣਤੀ ਸਿੱਖਾਂ ਤਥਾ ਪੰਜਾਬੀਆਂ ਦੀ ਸੀ ਅਤੇ ਦੂਜੇ ਨੰਬਰ ਉੱਤੇ ਬੰਗਾਲੀ ਸਨ। ਵਾਈਪਰ ਟਾਪੂ ਆਈਲੈਂਡ ਉੱਤੇ ਦਿਨੇ ਤਾਂ ਸਾਰਾ ਦਿਨ ਕੈਦੀਆਂ ਤੋਂ ਜੇਲ੍ਹ ਬਣਾਉਣ ਲਈ ਲੋੜੀਂਦੀ ਲੱਕੜ ਕਟਵਾਈ ਜਾਂਦੀ ਤੇ ਰਾਤ ਨੂੰ ਭੁੱਖੇ-ਪਿਆਸਿਆਂ ਨੂੰ ਦਰੱਖਤਾਂ ਨਾਲ ਬੰਨ੍ਹ ਦਿਤਾ ਜਾਂਦਾ ਸੀ। ਜਿਹੜੇ ਮਰ ਜਾਂਦੇ (ਸ਼ਹੀਦ ਹੋ ਜਾਂਦੇ) ਉਨ੍ਹਾਂ ਨੂੰ ਬਿਨਾਂ ਕਿਸੇ ਕਾਇਦ-ਏ-ਕਾਨੂੰਨ ਦੇ ਸਮੁੰਦਰ ਵਿਚ ਰੋੜ੍ਹ ਦਿੱਤਾ ਜਾਂਦਾ ਸੀ। ਮੋਟੀਆਂ ਲੱਕੜਾਂ ਪਹਾੜੀ ਉੱਤੇ ਚੜ੍ਹਾਉਣ ਲਈ ਕੈਦੀਆਂ ਦੇ ਪਿੱਛੇ ਰੱਸੇ ਪਾ ਕੇ ਲੱਕੜੀਆਂ ਨੂੰ ਬੰਨ੍ਹ ਦਿੱਤਾ ਜਾਂਦਾ ਅਤੇ ਪਿੱਛੋਂ ਪਸ਼ੂਆਂ ਵਾਂਗ ਉਨ੍ਹਾਂ ਦੇ ਗਿੱਟਿਆਂ ਉੱਤੇ ਉਦੋਂ ਤਕ ਸੋਟੀਆਂ ਮਾਰੀਆਂ ਜਾਂਦੀਆਂ, ਜਦੋਂ ਤਕ ਉਹ ਮੋਟੀ ਲੱਕੜ ਨੂੰ ਖਿੱਚ ਕੇ ਪਹਾੜੀ ਉੱਪਰ ਨਾ ਚੜ੍ਹਾ ਦਿੰਦੇ। ਇਸ ਕਾਰਜ ਵਿਚ ਅਸਮਰੱਥ ਰਹਿਣ ਵਾਲੇ ਕੈਦੀਆਂ ਨੂੰ ਬੇਹੋਸ਼ ਹੋ ਜਾਣ ਤਕ ਕੁੱਟਿਆ ਜਾਂਦਾ ਸੀ।

**ਜੇਲ੍ਹ ਬਾਰੇ ਜਾਣਕਾਰੀ**

ਬੇਹੱਦ ਮਜ਼ਬੂਤ ਬਣੀ ਸੈਲੂਲਰ ਜੇਲ੍ਹ ਦੀ ਬਣਤਰ ਅਜਿਹੀ ਹੈ ਕਿ ਇਕ ਕੈਦੀ ਦੂਜੇ ਕੈਦੀ ਦੀ ਸ਼ਕਲ ਤਕ ਨਹੀਂ ਦੇਖ ਸਕਦਾ। ੧੩.੫ ਫੁੱਟ ਲੰਬਾਈ ਅਤੇ ੭ ਫੁੱਟ ਚੌੜਾਈ ਵਾਲੀ ਹਰ ਇਕ ਸੈੱਲ (ਕਾਲ ਕੋਠੜੀ) ਵਿਚ ਦਸ ਫੁੱਟ ਲੰਮਾ ਅਤੇ ਇਕ ਫੁੱਟ ਚੌੜਾ ਰੋਸ਼ਨਦਾਨ ਬਣਾਇਆ ਹੋਇਆ ਹੈ। ਇਕ ਸੈੱਲ ਵਿਚ ਇਕ ਕੈਦੀ ਨੂੰ ਹੀ ਰੱਖਿਆ ਜਾਂਦਾ ਸੀ ਅਤੇ ਉਸ ਦੇ ਸੈੱਲ ਵਿਚ ਲੋਹੇ ਦਾ ਇਕ ਭਾਰਾ ਕੋਹਲੂ ਅਤੇ ਇਕ ਚੱਕੀ ਲੱਗੀ ਹੁੰਦੀ ਸੀ। ਹਰ ਕੈਦੀ ਲਈ ਹਰ ਰੋਜ਼ ੨੫ ਕਿੱਲੋ ਨਾਰੀਅਲ ਦਾ ਤੇਲ ਕੱਢਣਾ ਜ਼ਰੂਰੀ ਸੀ। ਪਹਿਲਾਂ ਪੱਥਰ ਉੱਤੇ ਮਾਰ-ਮਾਰ ਕੇ ਨਾਰੀਅਲ ਤੋੜਨਾ ਅਤੇ ਫਿਰ ਉਸ ਦਾ ਤੇਲ ਕੱਢਣਾ। ਜਿਹੜਾ ਵੀ ਕੈਦੀ ਕਿਸੇ ਦਿਨ ੨੫ ਕਿੱਲੋ ਤੇਲ ਨਾ ਕੱਢ ਸਕਦਾ, ਉਸ ਨੂੰ ਬੇਰਹਿਮੀ ਨਾਲ ਮਾਰਿਆ ਕੁੱਟਿਆ ਜਾਂਦਾ। ਕਾਲ-ਕੋਠੜੀਆਂ ਵਿਚ ਬਿਜਲੀ ਦੀ ਜਾਂ ਹੋਰ ਕਿਸਮ ਦੀ ਰੋਸ਼ਨੀ ਦਾ ਕੋਈ ਪ੍ਰਬੰਧ ਨਹੀਂ ਸੀ। ਇਨ੍ਹਾਂ ਕਾਲ-ਕੋਠੜੀਆਂ ਵਿੱਚੋਂ ਕੈਦੀਆਂ ਨੂੰ ਉਦੋਂ ਹੀ ਕੱਢਿਆ ਜਾਂਦਾ ਸੀ, ਜਦੋਂ ਉਨ੍ਹਾਂ ਤੋਂ ਕੋਈ ਕੰਮ ਕਰਵਾਉਣਾ ਹੁੰਦਾ ਅਤੇ ਜਾਂ ਤਸੀਹੇ ਦੇਣੇ ਹੁੰਦੇ। ਜਦ ਵੀ ਕੋਈ ਕੈਦੀ ਮਾੜੇ ਖਾਣੇ ਜਾਂ ਮਾੜੇ ਜੇਲ੍ਹ ਪ੍ਰਬੰਧ ਬਾਰੇ ਅਵਾਜ਼ ਉਠਾਉਣ ਦੀ ਕੋਸ਼ਿਸ਼ ਕਰਦਾ ਤਾਂ ਉਸ ਨੂੰ ਇਕ ਖਾਸ ਤਰ੍ਹਾਂ ਦੇ ਸ਼ਿਕੰਜੇ ਵਿਚ ਕੱਸ ਕੇ ਉਦੋਂ ਤਕ ਕੋੜੇ ਮਾਰੇ ਜਾਂਦੇ, ਜਦੋਂ ਤਕ ਉਸ ਦੀ ਪਿੱਠ

ਦਾ ਮਾਸ ਨਾ ਉਧੜ ਜਾਂਦਾ।

**ਖਾਣੇ ਬਾਰੇ ਜਾਣਕਾਰੀ**

ਹਰ ਕੈਦੀ ਨੂੰ ਦੋ ਭਾਂਡੇ ਦਿੱਤੇ ਜਾਂਦੇ- ਇਕ ਲੋਹੇ ਦਾ ਤੇ ਇਕ ਮਿੱਟੀ ਦਾ। ਲੋਹੇ ਦੇ ਭਾਂਡੇ ਵਿਚ ਖਾਣਾ ਦਿੱਤਾ ਜਾਂਦਾ ਸੀ। ਲੋਹੇ ਦੇ ਭਾਂਡੇ ਵਿਚ ਖਾਣਾ ਬਹੁਤ ਜਲਦੀ ਕਾਲਾ ਹੋ ਜਾਣ ਕਰ ਕੇ ਕੋਈ ਵੀ ਕੈਦੀ ਲੋੜ ਅਨੁਸਾਰ ਆਪਣੇ ਖਾਣੇ ਨੂੰ ਬਚਾ ਕੇ ਨਹੀਂ ਸੀ ਰੱਖ ਸਕਦਾ। ਭਾਵੇਂ ਕਿਸੇ ਨੂੰ ਭੁੱਖ ਹੁੰਦੀ ਜਾਂ ਨਾ, ਖਾਣਾ ਤੁਰੰਤ ਹੀ ਖਾਣਾ ਪੈਂਦਾ ਸੀ। ਦੂਜਾ ਮਿੱਟੀ ਦਾ ਭਾਂਡਾ ਮਲ-ਮੂਤਰ ਲਈ ਦਿੱਤਾ ਜਾਂਦਾ ਸੀ। ਸਭ ਤੋਂ ਘਿਨਾਉਣੀ ਗੱਲ ਇਹ ਸੀ ਕਿ ਇਹ ਭਾਂਡਾ ਵੀ ਕੈਦੀ ਨੂੰ ਆਪਣੇ ਨਾਲ ਕਾਲ-ਕੋਠੜੀ ਵਿਚ ਹੀ ਰੱਖਣਾ ਪੈਂਦਾ ਸੀ। ਇਸ ਭਾਂਡੇ ਨੂੰ ਕੈਦੀ ਉਦੋਂ ਹੀ ਸਾਫ਼ ਕਰ ਸਕਦਾ ਸੀ ਜਦੋਂ ਸਰਕਾਰੀ ਹੁਕਮਾਂ ਅਨੁਸਾਰ ਉਸ ਦੀ ਕੋਠੜੀ ਦਾ ਦਰਵਾਜ਼ਾ ਖੁੱਲ੍ਹਦਾ ਸੀ।

**ਪਹਿਨਣ ਲਈ ਕੱਪੜੇ**

ਪਹਿਨਣ ਲਈ ਕੈਦੀਆਂ ਨੂੰ ਪਟਸਨ ਦੀਆਂ ਬੋਰੀਆਂ ਦੇ ਬਣੇ ਕੱਪੜੇ ਦਿੱਤੇ ਜਾਂਦੇ ਸਨ ਤੇ ਪੈਰ ਨੰਗੇ ਰੱਖਣੇ ਪੈਂਦੇ ਸਨ। ਆਮ ਕੱਪੜੇ ਪਹਿਨਣ ਦੀ ਕੈਦੀਆਂ ਨੂੰ ਇਜਾਜ਼ਤ ਨਹੀਂ ਸੀ। ਬਿਮਾਰੀ ਦੀ ਹਾਲਤ ਵਿਚ ਕਿਸੇ ਦਾ ਕੋਈ ਇਲਾਜ ਨਹੀਂ ਸੀ ਕਰਵਾਇਆ ਜਾਂਦਾ। ਬਿਮਾਰ ਹੋ ਕੇ ਮਰ ਜਾਣ ਵਾਲੇ ਕੈਦੀ ਦੀ ਲਾਸ਼ ਨੂੰ ਸਮੁੰਦਰ ਵਿਚ ਹੀ ਰੋੜ੍ਹ ਦਿੱਤਾ ਜਾਂਦਾ ਸੀ।

**ਫਾਂਸੀ ਘਰ**

ਫ਼ਾਂਸੀ ਘਰ ਬਿਲਕੁਲ ਸਮੁੰਦਰ ਦੇ ਕੰਢੇ ਉੱਤੇ ਬਣਾਇਆ ਗਿਆ ਸੀ। ਤਿੰਨ-ਤਿੰਨ ਜਣਿਆਂ ਨੂੰ ਇਕੱਠਿਆਂ ਹੀ ਫ਼ਾਂਸੀ ਦਿੱਤੀ ਜਾਂਦੀ ਸੀ। ਲੱਕੜ ਦੀ ਮੋਟੀ ਸ਼ਤੀਰੀ ਨਾਲ ਅੱਜ ਵੀ ਉਹ ਤਿੰਨ ਰੱਸੇ ਲਟਕ ਰਹੇ ਹਨ, ਜਿਨ੍ਹਾਂ ਨਾਲ ਹਜ਼ਾਰਾਂ ਮਹਾਨ ਯੋਧੇ ਮੌਤ ਦੀ ਗੋਦ ਵਿਚ ਸੁਆ ਦਿੱਤੇ ਗਏ। ਜੇਲ੍ਹ ਦੇ ਵਿਹੜੇ ਵਿਚ ਅੱਜ ਵੀ ਉਹ ਸਥਾਨ ਜਿਉਂ ਦਾ ਤਿਉਂ ਕਾਇਮ ਹੈ, ਜਿੱਥੇ ਫ਼ਾਂਸੀ ਦੇਣ ਤੋਂ ਪਹਿਲਾਂ ਕੈਦੀ ਨੂੰ ਆਖ਼ਰੀ ਇਸ਼ਨਾਨ ਕਰਾਇਆ ਜਾਂਦਾ ਸੀ। ਪੋਰਟ ਬਲੇਅਰ ਵਿਚ ਦੀਵਾਨ ਸਿੰਘ ਕਾਲੇਪਾਣੀ ਦੀ ਯਾਦ ਵਿਚ ਸੈਲੂਲਰ ਜੇਲ੍ਹ ਤੋਂ ਥੋੜ੍ਹਾ ਜਿਹਾ ਦੂਰ ਬਹੁਤ ਸੋਹਣਾ ਗੁਰਦੁਆਰਾ ਬਣਿਆ ਹੋਇਆ ਹੈ। ਦੀਵਾਨ ਸਿੰਘ ਕਾਲੇਪਾਣੀ ਉਸ ਸਮੇਂ ਦੇ ਮਹਾਨ ਡਾਕਟਰ ਸਨ। ਡਾਕਟਰ ਹੋਣ ਦੇ ਨਾਲ ਨਾਲ ਉਹ ਬਹੁਤ ਵੱਡੇ ਸਾਹਿਤਕਾਰ ਵੀ ਸਨ। ਉਨ੍ਹਾਂ ਵੱਲੋਂ ਅਨੇਕ ਕਵਿਤਾਵਾਂ ਤਾਂ ਸਾਨੂੰ (ਲੇਖਕ) ਸਕੂਲ ਵਿਚ ਪੜ੍ਹਾਈਆਂ ਜਾਂਦੀਆਂ ਸਨ ਪਰੰਤੂ ਇਹ ਸਭ ਕੁਝ ਬੰਦ ਕਰ ਦਿੱਤਾ ਗਿਆ ਹੈ। ਸਜ਼ਾ ਦੌਰਾਨ ਡਾ. ਦੀਵਾਨ ਸਿੰਘ 'ਕਾਲੇਪਾਣੀ' ਦੇ ਨਹੁੰ ਜਮੂਰ ਨਾਲ ਖਿੱਚੇ ਗਏ ਸਨ। ਸਜ਼ਾ ਦੌਰਾਨ ਹੀ ਉਨ੍ਹਾਂ ਦੀ ਮੌਤ ਹੋ ਗਈ ਸੀ। ਇਕੱਲੇ ਉਹ ਹੀ ਨਹੀਂ, ਪਤਾ ਨਹੀਂ ਕਿੰਨੇ ਦੀਵਾਨ ਸਿੰਘ ਆਪਣੇ ਨਹੁੰ ਜਮੂਰਾਂ ਨਾਲ ਖਿਚਵਾ ਕੇ ਦੇਸ਼ ਨੂੰ ਅਜ਼ਾਦ ਕਰਵਾ ਗਏ।

**ਜਰਨਲ ਡੇਵਿਡ ਬੈਰੀ**

ਸੈਲੂਲਰ ਜੇਲ੍ਹ ਵਿਚ ਜੇਲ੍ਹਰ ਡੇਵਿਡ ਬੈਰੀ ਦੀ ਤਾਨਾਸ਼ਾਹੀ ਚੱਲਦੀ ਸੀ। ਉਹ

ਜ਼ੁਲਮ ਦੇ ਸਾਰੇ ਹੱਦਾਂ ਬੰਨੇ ਟੱਪ ਜਾਂਦਾ ਸੀ। ਕੋੜੇ ਮਾਰਨੇ ਅਤੇ ਗਾਲ੍ਹਾਂ ਦੇਣੀਆਂ ਉਸ ਦਾ ਆਮ ਕੰਮ ਸੀ। ਜਨਰਲ ਬੈਰੀ ਅਧਰੰਗ ਦਾ ਸ਼ਿਕਾਰ ਹੋ ਗਿਆ ਸੀ ਅਤੇ ਅੰਤ ਸਮੇਂ ਜਦੋਂ ਉਸ ਦੀ ਇੱਛਾ ਆਪਣੇ ਪਰਵਾਰ ਨੂੰ ਮਿਲਣ ਦੀ ਹੋਈ ਤਾਂ ਰਾਹ-ਜਾਂਦਿਆਂ ਜਹਾਜ਼ ਵਿਚ ਹੀ ਪਰਵਾਰ ਨੂੰ ਮਿਲੇ ਬਿਨਾਂ ਹੀ ਉਸ ਦੀ ਮੌਤ ਹੋ ਗਈ। ਕੈਦੀਆਂ ਉੱਪਰ ਜ਼ੁਲਮ ਕਰਨ ਵਾਲਾ ਜਨਰਲ ਬੇਰੀ ਵੀ ਆਪਣੇ ਪਰਵਾਰ ਨਾਲੋਂ ਵਿਛੜਿਆ ਉਸੇ ਤਰ੍ਹਾਂ ਹੀ ਮਰ ਗਿਆ, ਜਿਸ ਤਰ੍ਹਾਂ ਉਨ੍ਹਾਂ ਵੱਲੋਂ ਦੇਸ਼-ਭਗਤਾਂ ਨੂੰ ਆਪਣੇ ਪਰਿਵਾਰਾਂ ਨਾਲੋਂ ਵਿਛੋੜਿਆ ਗਿਆ ਸੀ। ਭਾਰਤ ਦਾ ਹਰ ਵਿਅਕਤੀ ਕਾਲੇ ਪਾਣੀ ਦੀ ਸੈਲੂਲਰ ਜੇਲ੍ਹ ਜ਼ਰੂਰ ਵੇਖੇ, ਤਾਂ ਕਿ ਪਤਾ ਲੱਗੇ ਕਿ ਜਿਸ ਅਜ਼ਾਦੀ ਦਾ ਨਿੱਘ ਅਸੀਂ ਮਾਣ ਰਹੇ ਹਾਂ, ਉਹ ਕਿੰਨੇ ਮਹਿੰਗੇ ਮੁੱਲ ਸਾਨੂੰ ਨਸੀਬ ਹੋਈ ਹੈ। ਉਨਾਂ ਚਿਰ ਦੇਸ਼ ਦੀ ਅਜ਼ਾਦੀ ਦੇ ਮੁੱਲ ਦਾ ਪਤਾ ਨਹੀਂ ਲੱਗ ਸਕਦਾ, ਜਿੰਨਾ ਚਿਰ ਅਸੀਂ ਕਾਲੇ ਪਾਣੀ ਦੀ ਸਜ਼ਾ ਭੁਗਤ ਕੇ ਦੇਸ਼ ਉੱਪਰੋਂ ਜਾਨਾਂ ਕੁਰਬਾਨ ਕਰਨ ਵਾਲੇ ਮਹਾਨ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਨਹੀਂ ਜਾਣਦੇ ਅਤੇ ਸੱਚ ਨੂੰ ਨਹੀਂ ਪਹਿਚਾਣਦੇ।

ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਜਿਹੜਾ ਅਜ਼ਾਦੀ ਦਾ ਮਹਿਲ ੧੫ ਅਗਸਤ, ੧੯੪੭ ਈ. ਨੂੰ ਸਿਰਜਿਆ ਗਿਆ ਅਤੇ ਜਿਸ ਅਜ਼ਾਦੀ ਦੇ ਮਹਿਲ ਵਿਚ ਅਸੀਂ ਸਾਰੇ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਸੰਸਾਰ ਅੰਦਰ ਅਜ਼ਾਦ ਦੇਸ਼ ਦੇ ਸ਼ਹਿਰੀ ਬਣ ਕੇ, ਗਰਦਨਾਂ ਉੱਚੀਆਂ ਕਰ ਕੇ ਗੈਰਤ ਅਤੇ ਗੌਰਵ ਨਾਲ ਵਿਚਰ ਰਹੇ ਹਾਂ ਉਸੇ ਦੇਸ਼ ਭਾਰਤ ਵਿਚ, ਜਿਨ੍ਹਾਂ ਵਿਦੇਸ਼ੀਆਂ ਨੂੰ ਸਾਡੇ ਬਜ਼ੁਰਗ ਅੱਵਲ ਸ਼ਹਿਰੀ ਅਤੇ ਆਪਣੇ ਆਪ ਨੂੰ ਦੋਮ ਅਤੇ ਸੋਮ ਭਾਵ ਦੂਜੇ ਅਤੇ ਤੀਜੇ ਕਿਸਮ ਦੇ ਮਾਤੜ ਸਮਝ ਕੇ ਅੰਗਰੇਜ਼ਾਂ ਦੇ ਬਰਾਬਰ ਨਹੀਂ ਸਗੋਂ ਉਨ੍ਹਾਂ ਤੋਂ ਨੀਵੇਂ ਹੋ ਕੇ ਚਲਦੇ ਸੀ। ਹੁਣ ਉਨ੍ਹਾਂ ਹੀ ਅੰਗਰੇਜ਼ ਸਾਮਰਾਜੀਆਂ ਨਾਲ ਬਰਾਬਰਤਾ ਦੇ ਅਹਿਸਾਸ ਨਾਲ ਸ਼ਾਨ ਨਾਲ ਵਿਚਰ ਰਹੇ ਹਨ। ਉਸ ਅਜ਼ਾਦੀ ਦੇ ਮਹਿਲ ਦੀਆਂ ਇੱਟਾਂ ਅਤੇ ਗਾਰਾ ਤਾਂ ਉਨ੍ਹਾਂ ਮਹਾਨ ਸਿੰਘਾਂ-ਸ਼ਹੀਦਾਂ ਦੇ ਪਵਿੱਤਰ ਖ਼ੂਨ, ਮਿਝ ਅਤੇ ਹੱਡੀਆਂ ਹੀ ਹਨ।

ਰਾਸ਼ਟਰਵਾਦੀਆਂ ਵੱਲੋਂ ੧੯੪੨ ਈ. ਵਿਚ 'ਅੰਗਰੇਜ਼ੋ ਭਾਰਤ ਛੱਡੋ' ਦਾ ਨਾਅਰਾ ਦਿੱਤਾ ਗਿਆ। ਉਸ ਤੋਂ ਪਹਿਲਾਂ ਤਾਂ ਅਣਗਿਣਤ ਦੇਸ਼-ਵਾਸੀਆਂ ਖਾਸ ਕਰਕੇ ਪੰਜਾਬੀਆਂ ਅਤੇ ਬੰਗਾਲੀਆਂ ਦੀਆਂ ਸ਼ਹੀਦੀਆਂ, ਕੁਰਬਾਨੀਆਂ ਅਤੇ ਝੱਲੇ ਅਣਮਨੁੱਖੀ ਤਸੀਹੇ, ਜਲਾਵਤਨੀ ਦਾ ਸੰਤਾਪ ਭੋਗਿਆ ਅਤੇ ਕਾਲੇਪਾਣੀਆਂ ਦੀ ਸੈਲੂਲਰ ਜੇਲ੍ਹ ਵਿਚ ਅਕਹਿ ਅਤੇ ਅਸਹਿ ਤਸੀਹੇ ਝੱਲੇ ਅਤੇ ਸ਼ਹੀਦੀਆਂ ਪਾਈਆਂ, ਜਿਨ੍ਹਾਂ ਦੀ ਸ਼ਹੀਦੀ ਉਪਰੰਤ ਉਨ੍ਹਾਂ ਦੇ ਮ੍ਰਿਤਕ ਸਰੀਰਾਂ ਨੂੰ ਉਨ੍ਹਾਂ ਦੇ ਪਰਵਾਰਾਂ ਦੀ ਸਮੂਲੀਅਤ ਤੋਂ ਬਗੈਰ ਬਿਨਾਂ ਕਿਸੇ ਧਾਰਮਿਕ ਅਤੇ ਸਮਾਜਿਕ ਰਹੁ-ਰੀਤ ਅਤੇ ਮਰਯਾਦਾ ਬਗੈਰ ਹੀ ਡੂੰਘੇ ਸਮੁੰਦਰ ਵਿਚ ਹੀ ਰੋੜ ਦਿੱਤਾ ਜਾਂਦਾ ਸੀ। ਇਸ ਦੇ ਨਾਲ ਹੀ ਜਿਨ੍ਹਾਂ ਸੰਘਰਸ਼ੀ ਯੋਧਿਆਂ ਨੇ ਜਾਬਰ, ਜਾਲਮ ਅਤੇ ਨਿਰਦਈ ਅੰਗਰੇਜ਼ ਅਹਿਲਕਾਰਾਂ ਅਤੇ ਉਨ੍ਹਾਂ ਦੇ

ਟੋਡੀਆਂ, ਮੁਖ਼ਬਰਾਂ, ਝੋਲੀਚੁਕਾਂ ਨੂੰ ਗੱਡੀ ਚੜ੍ਹਾ ਕੇ ਸਰਕਾਰ ਅੰਗਰੇਜ਼ੀ ਦੇ ਮਹਿਲ ਦੀਆਂ ਨੀਹਾਂ ਹਿਲਾ ਦਿੱਤੀਆਂ ਸਨ ਅਤੇ ਸਰਕਾਰ ਅੰਗਰੇਜ਼ੀ ਦੇ ਜਾਲਮ ਪਰ ਕਾਇਰ ਅਫਸਰਾਂ ਦੀਆਂ ਲੱਤਾਂ ਥਰਥਰ ਕੰਬਣ ਲਗਾ ਦਿੱਤੀਆਂ ਸਨ। ਇਸ ਦੇ ਨਾਲ ੧੯੩੯ ਈ. ਵਿਚ ਅਰੰਭ ਹੋਏ ਦੂਜੇ ਮਹਾਂਯੁੱਧ ਦੇ ਤਿੰਨ ਸਾਲ (੧੯੪੨ ਤੀਕ) ਦੌਰਾਨ ਸਰਕਾਰ ਅੰਗਰੇਜ਼ ਬਿਲਕੁਲ ਕਮਜ਼ੋਰ ਹੋ ਗਈ ਸੀ। ਉਸ ਸਰਕਾਰ ਅੰਗਰੇਜ਼ੀ ਦੇ ਕਫਨ ਵਿਚ ਆਖਰੀ ਕਿੱਲ ੬ ਅਤੇ ੯ ਅਗਸਤ ੧੯੪੫ ਨੂੰ ਹੀਰੋਸ਼ੀਮਾ ਅਤੇ ਨਾਗਾਸਾਕੀ ਵਿਚ ਡੇਗੇ ਪ੍ਰਮਾਣੂ ਬੰਬਾਂ ਨੇ ਗੱਡ ਕੇ, ਸਰਕਾਰ ਅੰਗਰੇਜ਼ੀ ਜਿਨ੍ਹਾਂ ਦੇ ਰਾਜ ਉੱਤੇ ਸੂਰਜ ਨਹੀਂ ਸੀ ਛਿਪਦਾ, ਨੂੰ ਬਿਲਕੁਲ ਡਾਵਾਂ-ਡੋਲ ਕਰਕੇ, ਹਿਲਾ ਕੇ ਰੱਖ ਦਿੱਤਾ ਸੀ। ਸਰਕਾਰ ਅੰਗਰੇਜ਼ੀ ਨੂੰ ਤਾਂ ਆਪਣਾ ਮੁਲਕ (ਵਲਾਇਤ) ਹੀ ਸੰਭਾਲਣਾ ਔਖਾ ਹੋ ਗਿਆ ਸੀ ਅਤੇ ਅੰਗਰੇਜ਼ੀ ਸਾਮਰਾਜ ਦੀ ਪਕੜ ਗ਼ੁਲਾਮ ਦੇਸ਼ਾਂ ਉੱਤੇ ਬਿਲਕੁਲ ਢਿੱਲੀ ਪੈ ਗਈ ਸੀ। ਇਸ ਤਰ੍ਹਾਂ ਕੇਵਲ ਸਾਨੂੰ ਹੀ ਨਹੀਂ ਸਗੋਂ ਦੁਨੀਆ ਦੇ ਅਨੇਕਾਂ ਹੀ ਹੋਰ ਦੇਸ਼ਾਂ ਨੂੰ ਵੀ ਅਜ਼ਾਦੀ ਮਿਲੀ।

ਜਿਸ ਢੰਗ ਨਾਲ ਉਨ੍ਹਾਂ ਮਹਾਨ ਸਿੱਖ ਸੰਘਰਸ਼ੀ ਯੋਧਿਆਂ ਦਾ ਇਤਿਹਾਸ ਮਿਟਾਇਆ ਜਾ ਰਿਹਾ ਹੈ। ਉਹ ਬਿਲਕੁਲ ਯੋਗ ਨਹੀਂ ਹੈ। ਉਨ੍ਹਾਂ ਮਹਾਨ ਯੋਧਿਆਂ ਨਾਲ ਬੜੀ ਵੱਡੀ ਬੇਇਨਸਾਫੀ ਹੈ। ਅਸੀਂ ਜਿਹੜੇ ਉਨ੍ਹਾਂ ਯੋਧਿਆਂ ਦੇ ਵਾਰਸ ਹਾਂ ਅਤੇ ਸਾਡਾ ਸਭ ਦਾ ਫਰਜ਼-ਏ-ਅਵੱਲ ਬਣਦਾ ਹੈ ਕਿ ਸਮੇਂ ਦੀ ਲੋੜ ਅਤੇ ਨਜ਼ਾਕਤ ਨੂੰ ਸਮਝੀਏ ਅਤੇ ਪਵਿੱਤਰ ਕੌਮੀ ਫਰਜ਼ ਜਾਣ ਕੇ, ਪਛਾਣ ਕੇ, ਸਮਝ ਕੇ ਆਪਣੇ ਮਹਾਨ ਅਤੇ ਅਦੁੱਤੀ ਇਤਿਹਾਸ ਨੂੰ ਸਾਂਭਣ ਦਾ ਯਤਨ ਕਰੀਏ ਤਾਂ ਜੋ ਅਸੀਂ ਸਾਰੇ ਉਸ ਨਿਵੇਕਲੇ ਅਤੇ ਵਿਲੱਖਣ ਇਤਿਹਾਸ ਨੂੰ ਆਪਣੇ ਬੱਚਿਆਂ ਤੀਕ ਵੀ ਪਹੁੰਚਾਈਏ। ਨਹੀਂ ਤਾਂ ਬੈਬੇਲੋਨੀਆ ਅਤੇ ਮੈਸੋਪਟਾਮੀਆ ਦੀਆਂ ਸਭਿਆਤਾਵਾਂ ਵਾਂਗ ਅਸੀਂ ਵੀ ਸਫੇ ਧਰਤੀ ਤੋਂ ਮਿੱਟ ਜਾਵਾਂਗੇ ਅਤੇ ਉਨ੍ਹਾਂ ਪੰਥ-ਵਿਰੋਧੀ ਸ਼ਕਤੀਆਂ, ਜਿਹੜੀਆਂ ਬਿਨਾਂ ਕਿਸੇ ਕਾਰਨ ਦੇ ਹੀ ਨਿਰੋਲ ਈਰਖਾ, ਦਵੈਸ਼, ਕੱਟੜਵਾਦੀ ਅਤੇ ਅਸਹਿਣਸ਼ੀਲਤਾ ਦੀ ਨਖਿੱਧ ਨੀਤੀ ਕਾਰਨ ਸਾਨੂੰ ਮਿਟਾਉਣਾ ਚਾਹੁੰਦੀਆਂ ਹਨ। ਉਨ੍ਹਾਂ ਦਾ ਰਾਹ ਮੋਕਲਾ ਕਰ ਦਿਆਂਗੇ। ਉਨ੍ਹਾਂ ਦਾ ਕੰਮ ਸੌਖਾ ਕਰ ਦਿਆਂਗੇ। ਜਾਗੋ! ਉਠੋ! ਸੁਚੇਤ ਹੋਵੋ।

ਆਓ,! ਬਲ ਧਾਰੀਏ! ਆਪਣਾ ਫ਼ਰਜ਼ ਪਛਾਣੀਏ ਅਤੇ ਕਾਰਜਸ਼ੀਲ ਹੋ ਜਾਈਏ। ਫਿਰ ਸਭ ਬੰਧਨ ਟੁੱਟ ਜਾਣਗੇ। ਪੰਥ-ਦੋਖੀ ਸ਼ਕਤੀਆਂ ਦੇ ਮੰਦੇ ਮਨਸੂਬੇ ਆਪਣੇ ਆਪ ਹੀ ਪਸਤ ਹੋ ਜਾਣਗੇ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲੋਂ ਬਖਸ਼ਿਆ ਸੱਚ ਪਰਗਟ ਹੋ ਜਾਵੇਗਾ:

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਪਰੰਤੂ ਅਜੋਕੇ ਸਮੇਂ ਦੇ ਨਿੱਜਪ੍ਰਸਤ, ਮੌਕਾਪ੍ਰਸਤ, ਮਤਲਬਪ੍ਰਸਤ, ਹੈਂਕੜਬਾਜ਼

ਅਖੌਤੀ ਆਗੂਆਂ ਪਾਸੋਂ ਤਾਂ ਆਸ ਹੀ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੂੰ ਦੇਸ਼, ਕੌਮ, ਧਰਮ, ਸਮਾਜਿਕ ਸਰੋਕਾਰਾਂ, ਭਾਸ਼ਾ ਅਤੇ ਸਭਿਆਚਾਰ ਦੀ ਕੋਈ ਚਿੰਤਾ ਹੀ ਨਹੀਂ ਸਗੋਂ ਉਹ ਤਾਂ ਦਿਨ-ਰਾਤ ਵੱਧ ਤੋਂ ਵੱਧ ਰਾਜਸ਼ਕਤੀ ਅਤੇ ਧਨ-ਦੌਲਤ ਪਿੱਛੇ ਅੰਨ੍ਹਿਆਂ ਵਾਂਗ ਦੌੜੇ ਫਿਰ ਰਹੇ ਹਨ। ਉਨ੍ਹਾਂ ਦਾ ਪਰਿਵਾਰਕ ਪਿਛੋਕੜ ਕੁਰਬਾਨੀਆਂ ਅਤੇ ਦੇਸ਼-ਭਗਤੀ ਦੀ ਭਾਵਨਾ ਅਤੇ ਕਾਰਨਾਮਿਆਂ ਤੋਂ ਬਿਲਕੁਲ ਕੋਰਾ ਅਤੇ ਸੱਖਣਾ ਹੈ। ਬਹੁਤੇ ਤਾਂ ਸਰਕਾਰ ਅੰਗਰੇਜ਼ੀ ਦੇ ਝੋਲੀਚੁੱਕ ਅਤੇ ਗੁਮਾਸਤੇ ਹੀ ਰਹੇ ਹਨ। ਇਸ ਲਈ ਉਨ੍ਹਾਂ ਨੇ ਨਾ ਤਾਂ ਅਜਿਹਾ ਸੰਘਰਸ਼ੀ ਇਤਿਹਾਸ ਹੰਢਾਇਆ ਹੈ ਅਤੇ ਨਾ ਹੀ ਜਾਣਨ ਦੀ ਖੇਚਲ ਹੀ ਕੀਤੀ ਹੈ। ਉਨ੍ਹਾਂ ਦਾ ਕੰਮ ਤਾਂ ਮੌਕੇ ਮੁਤਾਬਕ ਗੋਲ-ਮੋਲ ਗੱਲਾਂ ਕਰ ਕੇ, ਨਿਰੋਲ ਝੂਠੇ ਲਾਰੇ ਅਤੇ ਨਾਅਰੇ ਲਗਾ ਕੇ ਲੋਕਾਂ ਨੂੰ ਮੂਰਖ ਬਣਾ ਕੇ ਆਪਣੀਆਂ ਅਮੁੱਕ ਰਾਜਸੀ ਅਤੇ ਆਰਥਿਕ ਇੱਛਾਵਾਂ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਪੂਰੀਆਂ ਕਰਨਾ ਹੀ ਹੈ। ਉਹ ਕੌਮੀ ਵਿਰਸੇ ਅਤੇ ਕੌਮ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਤੋਂ ਬਿਲਕੁਲ ਕੋਰੇ ਹਨ ਅਤੇ ਸਾਰੇ ਹਾਲਾਤ ਤੋਂ ਬਿਲਕੁਲ ਅਭਿੱਜ ਹਨ। ਇਨ੍ਹਾਂ ਨੇਤਾਵਾਂ ਅੰਦਰ ਦੇਸ਼ ਭਗਤੀ ਅਤੇ ਜਨਤਾ ਦੀ ਭਲਾਈ ਦੀ ਤਾਂ ਅੰਸ਼ ਵੀ ਨਹੀਂ ਹੈ। ਇਹ ਤਾਂ ਪੂਰੀ ਤਰ੍ਹਾਂ ਪਰਵਾਰਪ੍ਰਸਤੀ ਵਿਚ ਗ੍ਰਸੇ ਹੋਏ ਹਨ। ਇਹ ਨੇਤਾ ਲੋਕ ਤਾਂ ਕੇਵਲ ਹੰਕਾਰ ਦੇ ਭੰਡਾਰ ਹੀ ਹਨ ਉਹ ਆਪਣੀਆਂ ਭਵਿੱਖੀ ਪੀੜ੍ਹੀਆਂ ਲਈ ਜਾਇਦਾਦ ਅਤੇ ਧਨ ਦੇ ਗੰਜ ਛੱਡ ਕੇ ਜਾਣ ਲਈ ਹੀ ਲੋਚਦੇ ਸੋਚਦੇ ਅਤੇ ਕਾਰਜਸ਼ੀਲ ਰਹਿੰਦੇ ਹਨ। ਕਾਇਦਾ-ਕਾਨੂੰਨ ਅਤੇ ਨੈਤਿਕਤਾ ਨਹੀਂ ਸਗੋਂ ਹਰ ਜਾਇਜ਼-ਨਜਾਇਜ਼ ਵਸੀਲੇ ਰਾਹੀਂ! ਇਹ ਸੂਬੇ ਅਤੇ ਦੇਸ਼-ਵਾਸੀਆਂ ਦੀ ਬਦਕਿਸਮਤੀ ਹੀ ਹੈ।

ਸਾਡੇ ਬੁਧੀਜੀਵੀ ਵੀ ਸ਼ਾਇਦ ਉਨ੍ਹਾਂ ਹੀ ਪੈਂਡਿਆਂ ਦੇ ਰਾਹੀਂ ਬਣ ਗਏ ਹਨ। ਉਨ੍ਹਾਂ ਦੀਆਂ ਕਲਮਾਂ ਨਿੱਤ ਵਿਕ ਰਹੀਆਂ ਹਨ। ਉਹ ਧਨ-ਕੁਬੇਰਾਂ ਦੇ ਰਸਤੇ ਉਤੇ ਪਏ ਹੋਏ ਹਨ। ਪਰੰਤੂ ਐਸਾ ਤਾਂ ਨਹੀਂ ਹੋ ਸਕਦਾ ਕਿ ਜਿਸ ਕੌਮ ਦੀਆਂ ਨੀਹਾਂ ਵਿਚ ਗੁਰੂ ਸਾਹਿਬਾਨ, ਗੁਰੂ ਪਰਵਾਰਾਂ, ਗੁਰੂ ਕੇ ਲਾਲਾਂ, ਗੁਰੂ ਕੇ ਸਿੱਖਾਂ ਦਾ ਪਵਿੱਤਰ ਖੂਨ ਪਿਆ ਹੋਇਆ ਹੈ ਉਹ ਕੌਮ ਕਦੇ ਵੀ ਮਿਟ ਜਾਂ ਮਿਟਾਈ ਤਾਂ ਨਹੀਂ ਜਾ ਸਕਦੀ। ਬਸ! ਲੋੜ ਹੈ ਜਾਗਣ ਦੀ, ਜਗਾਉਣ ਦੀ। ਆਪਣੇ ਅਦੁੱਤੀ ਵਿਰਸੇ ਨਾਲ ਜੁੜਨ ਦੀ। ਇਹ ਦੇਸ਼ ਸਭ ਤੋਂ ਵੱਧ ਸਾਡਾ ਆਪਣਾ ਦੇਸ਼, ਸਾਡੀ ਆਪਣੀ ਮਾਤਰ ਭੂਮੀ ਹੈ ਜਿਸ ਦੀ ਰੱਖਿਆ-ਸੁਰੱਖਿਆ ਲਈ ਅਤੇ ਜਿਸ ਦਾ ਮਾਣ-ਸਨਮਾਨ, ਹੋਂਦ-ਹਸਤੀ ਕਾਇਮ ਰਖਣ, ਇਸ ਦੀਆਂ ਸਰਹੱਦਾਂ ਦੀ ਰਾਖੀ ਕਰਨ, ਇਸ ਨੂੰ ਵਿਦੇਸ਼ੀ ਜਰਵਾਣਿਆਂ ਤੋਂ ਅਜ਼ਾਦ ਕਰਾਉਣ ਲਈ ਅਤੀ ਸਤਿਕਾਰਤ ਬਜ਼ੁਰਗਾਂ ਸਿੰਘ-ਸੂਰਮਿਆਂ ਨੇ ਅਣਗਿਣਤ ਕੁਰਬਾਨੀਆਂ ਕੀਤੀਆਂ, ਸ਼ਹੀਦੀਆਂ ਦਿੱਤੀਆਂ, ਆਪਣੀ ਅਣਥੱਕ ਮਿਹਨਤੀ ਅਤੇ ਮਿਸਾਲੀ ਕਿਰਤੀ ਸੁਭਾਅ ਨਾਲ ਦੇਸ਼ ਨੂੰ ਹਰ ਪੱਖੋਂ ਵਿਕਸਿਤ, ਖੁਸ਼ਹਾਲ ਅਤੇ ਪ੍ਰਫੁਲਿਤ ਕੀਤਾ। ਉਸ ਦੇਸ਼ ਦੀ ਚੜ੍ਹਦੀ ਕਲਾ, ਖੁਸ਼ਹਾਲੀ ਅਤੇ ਪ੍ਰਫੁਲਤਾ ਲਈ ਗੁਰੂ ਸਾਹਿਬਾਨ

ਵੱਲੋਂ ਬਖਸ਼ੇ ਸਰਬੱਤ ਦੇ ਭਲੇ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦੇ ਸਿਧਾਂਤ ਅਤੇ ਹਮੇਸ਼ਾ ਹੀ "*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥*" ਤਥਾ "*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥*" ਦੀ ਭਾਵਨਾ ਨਾਲ ਅੱਗੇ ਤੁਰਦਿਆਂ ਸ਼ੁੱਭ ਕਰਮਨ ਲਈ ਸਾਬਤ ਕਦਮੀ ਚਲਦਿਆਂ ਨਿੱਜੀ ਲਾਲਸਾਵਾਂ ਨੂੰ ਛੱਡ ਕੇ ਆਪਣਾ ਨੈਤਿਕ ਫਰਜ ਪੂਰਾ ਕਰ ਸਕੀਏ ਅਤੇ ਆਪਣੀਆਂ ਭਵਿੱਖੀ ਪੀੜ੍ਹੀਆਂ ਲਈ ਵਧੀਆ, ਖਿੜਿਆ, ਪ੍ਰਫੁਲਿਤ ਅਤੇ ਵਿਕਸਤ ਘੁੱਗ ਵਸਦਾ ਦੇਸ ਭਾਰਤ ਛੱਡ ਕੇ ਜਾਈਏ।

ਜ਼ੰਗ-ਏ-ਅਜ਼ਾਦੀ ਦੇ ਲਾਸਾਨੀ ਸੰਘਰਸ਼ੀ ਯੋਧਿਆਂ ਅਤੇ ਸ਼ਹੀਦਾਂ ਦੀ ਕੁਰਬਾਨੀ ਉਤੇ ਮਾਣ ਕਰੀਏ। ਇਹੋ ਹੀ ਉਨ੍ਹਾਂ ਅਦੁੱਤੀ ਅਤੇ ਬੇਜੋੜ ਸ਼ਹੀਦਾਂ, ਅਜ਼ਾਦੀ ਦੇ ਪਰਵਾਨਿਆਂ ਨੂੰ ਸਾਡੀ ਸੱਚੀ ਅਤੇ ਸੁੱਚੀ ਸ਼ਰਧਾਂਜਲੀ ਹੋਵੇਗੀ। ਆਉ! ਉਨ੍ਹਾਂ ਮਹਾਨ ਸ਼ਖ਼ਸੀਅਤਾਂ ਦੇ ਪਵਿੱਤਰ ਚਰਨਾਂ ਵਿਚ ਆਪਣਾ ਸੀਸ ਝੁਕਾਈਏ। ਕਿਸੇ ਸ਼ਾਇਰ ਨੇ ਠੀਕ ਕਿਹਾ ਹੈ:

*ਜਦ ਡੁੱਲਦਾ ਖ਼ੂਨ ਸ਼ਹੀਦਾਂ ਦਾ ਤਕਦੀਰ ਬਦਲਦੀ ਕੌਮਾਂ ਦੀ।*<br>
*ਰੰਬੀਆਂ ਨਾਲ ਖੋਪਰ ਲਹਿੰਦੇ ਜਦ ਤਸਵੀਰ ਬਦਲਦੀ ਕੌਮਾਂ ਦੀ।*<br>
*ਜਦ ਚਰਬੀ ਢਲੇ ਸ਼ਹੀਦਾਂ ਦੀ ਰੂਹਾਂ ਵਿਚ ਚਾਨਣ ਹੋ ਜਾਵੇ।*<br>
*ਜਦ ਉਸਰੇ ਕੰਧ ਮਾਸੂਮਾਂ ਦੀ ਡਿੱਗੀ ਹੋਈ ਕੌਮ ਖਲੋ ਜਾਵੇ।*

ਨਿਸਚੇ ਹੀ! ਜਿਹੜੀਆਂ ਮਿਸਾਲੀ ਕੁਰਬਾਨੀਆਂ, ਸ਼ਹੀਦੀਆਂ ਉਨ੍ਹਾਂ ਮਹਾਨ ਰੂਹਾਂ ਨੇ ਕੀਤੀਆਂ ਉਨ੍ਹਾਂ ਦਾ ਸਦਕਾ ਹੀ ਸਾਨੂੰ ਅਜ਼ਾਦੀ ਪ੍ਰਾਪਤੀ ਹੋਈ ਹੈ। ਪਰਵਾਰਪ੍ਰਸਤਾਂ, ਮੌਕਾਪ੍ਰਸਤਾਂ, ਅੰਗਰੇਜ਼ਾਂ ਦੇ ਝੋਲੀਚੁੱਕਾਂ ਨੂੰ ਪਿਛੇ ਧੱਕ ਕੇ ਦੇਸ਼ ਦੀ ਵਾਗ-ਡੋਰ ਸਹੀ ਹੱਥਾਂ ਵਿਚ ਦੇਈਏ ਤਾਂ ਜੋ ਜਿਨ੍ਹਾਂ ਸ਼ੁੱਭ ਇੱਛਾਵਾਂ ਅਤੇ ਭਾਵਨਾਵਾਂ ਨਾਲ ਉਨ੍ਹਾਂ ਯੋਧਿਆਂ ਨੇ ਕੁਰਬਾਨੀਆਂ ਕੀਤੀਆਂ ਉਨ੍ਹਾਂ ਨੂੰ ਅਮਲੀ ਜਾਮਾ ਪਹਿਨਾ ਦੇਈਏ ਅਤੇ ਉਸ ਅਦੁੱਤੀ ਇਤਿਹਾਸ ਨੂੰ ਆਪਣੀ ਨੌਜਵਾਨ ਪੀੜ੍ਹੀ ਤੀਕ ਪਹੁੰਚਾਈਏ ਇਹ ਹੀ ਸਾਡੀ ਸਭ ਦੀ ਵੱਡੀ ਦੇਸ਼ ਸੇਵਾ ਹੋਵੇਗੀ।

*ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ।*<br>
*ਹਯਾਤ ਤੋਂ ਹਯਾਤ ਵੋਹ ਮੌਤ ਹਯਾਤ ਹੈ।*

ਅਕਾਲ ਪੁਰਖ ਸਦਾ ਹੀ ਅੰਗ ਸੰਗ!

# ਏ ਹੈ ਪ੍ਰਗਟ ਹਮਾਰੀ ਕਾਸੀ

*-ਡਾ. ਅਜੈਪਾਲ ਸਿੰਘ**

ਮਾਲਵੇ ਦਾ ਉਹ ਪਾਵਨ ਅਸਥਾਨ ਜਿਸ ਨੂੰ ਕਿ ਖਾਲਸੇ ਦੇ ਚੌਥੇ ਤਖਤ ਦੇ ਤੌਰ 'ਤੇ ਜਾਣਿਆ ਜਾਂਦਾ ਹੈ, ਜਿਸ ਜਗ੍ਹਾ ਪਹਿਲੇ ਪਾਤਸ਼ਾਹ, ਨੌਵੇਂ ਪਾਤਸ਼ਾਹ ਉਪਰੰਤ ਦਸਵੇਂ ਪਾਤਸ਼ਾਹ ਜੀ ਦੀ ਪਾਵਨ ਛੋਹ ਦਾ ਵੇਰਵਾ ਪ੍ਰਾਪਤ ਹੁੰਦਾ ਹੈ, ਤਲਵੰਡੀ ਸਾਬੋ, ਤਖਤ ਸ੍ਰੀ ਦਮਦਮਾ ਸਾਹਿਬ ਜਾਂ ਗੁਰੂ ਕੀ ਕਾਸ਼ੀ ਦੇ ਰੂਪ ਵਿਚ ਪ੍ਰਸਿੱਧ ਹੈ। ਇੱਥੇ ਹੀ ਦਸਮ ਪਿਤਾ ਨੇ ਖਾਲਸੇ ਨੂੰ ਆਪਣੇ ਪੁੱਤਰਾਂ ਦਾ ਦਰਜਾ ਦਿੱਤਾ ਅਤੇ ਫੁਰਮਾਇਆ:

*ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ,*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਕਿਸੇ ਸਮੇਂ ਬਹੁਤ ਪੱਛੜਿਆ ਹੋਇਆ ਇਹ ਇਲਾਕਾ ਅੱਜਕਲ੍ਹ ਅਨੇਕਾਂ ਸਹੂਲਤਾਂ ਨਾਲ ਭਰਪੂਰ ਹੈ, ਖਾਸ ਤੌਰ 'ਤੇ ਮਾਲਵੇ ਦੇ ਇਲਾਕੇ ਵਿਚ ਵਿੱਦਿਅਕ ਕੇਂਦਰ ਦੇ ਰੂਪ ਵਿਚ ਇਹ ਖਾਸ ਪਹਿਚਾਣ ਸਥਾਪਿਤ ਕਰ ਚੁੱਕਾ ਹੈ।

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੦੪)*

ਪੰਚਮ ਪਾਤਸ਼ਾਹ ਜੀ ਦੇ ਉਪਰੋਕਤ ਮਹਾਂਵਾਕਾਂ ਅਨੁਸਾਰ ਦੁਨੀਆ ਦੀ ਹਰੇਕ ਚੀਜ਼ ਨਾਸ਼ਵੰਤ ਹੋ ਸਕਦੀ ਹੈ ਪਰੰਤੂ ਗੁਰੂ ਦੇ ਬਚਨ ਬਿਲਕੁਲ ਅਟੱਲ ਹੁੰਦੇ ਹਨ ਜੋ ਕਿ ਸਮਾਂ ਪਾ ਕੇ ਅਵੱਸ਼ ਪੂਰਨ ਹੁੰਦੇ ਹਨ। ਵਿਸ਼ੇ ਦੇ ਪ੍ਰਕਰਣ ਅਨੁਸਾਰ ਇਸ ਪਾਵਨ ਧਰਤੀ ਪ੍ਰਥਾਇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਪਵਿੱਤਰ ਬਚਨ, ਜੋ ਉਨ੍ਹਾਂ ਭਾਈ ਡੱਲੇ ਨੂੰ ਕਹੇ ਕਿ ਇਸ ਧਰਤੀ ਉੱਪਰ ਮਹਾਨ ਵਿਦਵਾਨ, ਗੁਣੀ ਗਿਆਨੀ ਅਤੇ ਲੇਖਕ ਪੈਦਾ ਹੋ ਕੇ ਵਿਦਵਤਾ ਦਾ ਮਹਾਨ ਕੁੰਭ ਚਲਾਉਣਗੇ, ਨਿਸ਼ਚੇ ਹੀ ਪੂਰਨ ਹੁੰਦੇ ਨਜ਼ਰ ਆ ਰਹੇ ਹਨ। ਲਗਪਗ ਸਮੁੱਚੇ ਇਤਿਹਾਸਕਾਰਾਂ ਵੱਲੋਂ ਇਸ ਪਵਿੱਤਰ ਧਰਤੀ ਲਈ ਗੁਰੂ ਸਾਹਿਬ ਦੇ ਕੀਤੇ ਬਚਨਾਂ ਨੂੰ ਆਪਣੀਆਂ ਰਚਨਾਵਾਂ ਵਿਚ ਦਰਜ ਕੀਤਾ ਗਿਆ ਹੈ। ਸ੍ਰੀ ਮੁਕਤਸਰ ਸਾਹਿਬ ਤੋਂ ਆ ਕੇ ਲਗਪਗ ੧੭੦੫ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਇਸ ਧਰਤੀ ਉੱਪਰ ਨਿਵਾਸ ਕੀਤਾ ਅਤੇ ਦਮ ਲਿਆ, ਜਿਸ ਕਾਰਨ ਇਹ ਜਗ੍ਹਾ 'ਦਮਦਮਾ ਸਾਹਿਬ' ਕਰਕੇ ਪ੍ਰਸਿੱਧ ਹੋਈ।

'ਗੁਰਬਿਲਾਸ ਪਾਤਸ਼ਾਹੀ ੧੦' ਵਿਚ ਦਰਜ ਪੰਕਤੀਆਂ ਅਨੁਸਾਰ ਜਦੋਂ ਦਸਮੇਸ਼ ਪਿਤਾ 'ਅਕਲਾਣੇ', ਆਏ ਤਾਂ ਆਪ ਜੀ ਨੇ ਕਈ ਹਜ਼ਾਰ ਕਲਮਾਂ ਇਸ ਜਗ੍ਹਾ ਸੁਟਵਾ

---

** ਸਹਾਇਕ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ-੧੪੦੪੦੬; ਮੋ: ੯੪੧੭੧-੬੪੦੦੫.*

ਦਿੱਤੀਆਂ। ਅੱਜਕਲ੍ਹ ਇਸ ਜਗ੍ਹਾ ਸਰੋਵਰ ਹੈ। ਉਸ ਵਕਤ ਭਾਈ ਡੱਲਾ ਹਜ਼ੂਰ ਪਿਤਾ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਉਸ ਨੇ ਹੱਥ ਜੋੜ ਕੇ, ਸਿਰ ਨਿਵਾ ਕੇ ਗ਼ਰੀਬ ਨਿਵਾਜ ਪਾਤਸ਼ਾਹ ਜੀ ਤੋਂ ਇਨ੍ਹਾਂ ਕਲਮਾਂ ਨੂੰ ਘੜ੍ਹਣ ਉਪਰੰਤ ਸੁੱਟਣ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਫੁਰਮਾਇਆ ਕਿ, "ਡੱਲ ਸਿੰਘ ਜੀ ! ਤੁਸੀਂ ਇਸ ਗੱਲ ਨੂੰ ਨਹੀਂ ਜਾਣਦੇ ਕਿ ਇਹ ਜਗ੍ਹਾ "ਗੁਰੂ ਕੀ ਕਾਸ਼ੀ" ਭਾਵ ਵਿੱਦਿਆ ਦੀ ਟਕਸਾਲ ਦੇ ਤੌਰ 'ਤੇ ਪ੍ਰਗਟ ਹੋਵੇਗੀ, ਜਿੱਥੇ ਘੱਟ ਬੁੱਧੀ ਵਾਲੇ ਵੀ ਪੜ੍ਹ ਕੇ ਆਪਣੀ ਖੋਟੀ ਮੱਤ ਨਾਸ਼ ਕਰ ਕੇ ਵਿੱਦਿਆ ਪ੍ਰਾਪਤ ਕਰਨਗੇ।" ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੁਇਰ ਸਿੰਘ ਵਿਚ ਦਰਜ ਬਚਨ ਇਸ ਪ੍ਰਕਾਰ ਹਨ :

*"ਅਕਲਾਨੇ ਬੈਠੈਂ ਤਬ ਜਾਈ। ਲੇਖਨ ਗਢ ਗਢ ਦੇਤ ਵਗਾਈ॥੧੫॥*
*ਡਲਾ ਜਬੈ ਹਜੂਰ ਤਟ ਆਵੈ ਦਰਸਨ ਕਾਜ।*
*ਦੋਹਰਾ। ਹਾਥ ਜੋੜ ਸਿਰ ਨਿਆਇ ਕੈ, ਕਹੈ, "ਗਰੀਬ ਨਿਵਾਜ॥੧੬॥{੪੪॥}*
*ਚੌਪਈ। ਕਿਹ ਕਾਰਨ ਲੇਖਨ ਗਢ ਡਾਰੋ। ਲਿਖਤ ਪਢਤ ਨਹਿ ਕੋਇ ਨਿਹਾਰੋ।*
*ਯੋਹੀ ਜਾਵਤ ਕਲਮ ਅਕਾਜਾ।" ਡਲਾ ਕਹੈ, "ਗਰੀਬ ਨਿਵਾਜਾ"॥{੪੫॥}*
*ਸੁਨ ਸ੍ਰੀ ਮੁਖ ਸੋ ਬੈਨ ਬਖਾਨੈਂ। "ਡਲਾ ! ਤੂੰ ਯਹਿ ਬਾਤ ਨ ਜਾਨੈ"।*
*ਏ ਹੈ ਪ੍ਰਗਟ ਹਮਾਰੀ ਕਾਸੀ। ਪੜ੍ਹ ਹੈਂ ਯਾਹਿ ਢੇਰ ਮਤਿ ਨਾਸੀ॥੧੭॥{੪੬॥}*
*ਦੋਹਰਾ। ਤਿਨ ਕੇ ਕਾਰਨ ਕਲਮ ਗਢ, ਦੇਤ ਪ੍ਰਗਟ ਹਮ ਡਾਰ।*
*ਸਿਖ ਸਖਾ ਹਯਾਂ ਪੜ੍ਹਹਿਗੇ, ਹਮਰੇ ਕਈ ਹਜਾਰ॥"੧੮॥{੪੭॥}*

ਇਨ੍ਹਾਂ ਸ਼ਬਦਾਂ ਦਾ ਹੀ ਥੋੜ੍ਹਾ ਬਦਲਵਾਂ ਰੂਪ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਪ੍ਰਕਾਰ ਦਰਜ ਹੈ :

*"ਸਤਿਗੁਰ ਬੈਠ ਸੁ ਦਮਦਮੇਂ ਲਿਖਨ ਘੜ ਸੁਟ ਦੇਂ।*
*ਹਮਰੀ ਕਾਂਸ਼ੀ ਯਹ ਵਈ ਆਇ ਮੂਰਖ ਈਹਾਂ ਪੜ੍ਹੇਂ।"*

ਪ੍ਰੋ. ਕਰਤਾਰ ਸਿੰਘ ਗੁਰੂ ਸਾਹਿਬ ਦੇ ਤਲਵੰਡੀ ਪਹੁੰਚਣ ਉਪਰੰਤ ਸਿਰਜੇ ਗਏ ਵਾਤਾਵਰਨ ਨੂੰ ਇਸ ਪ੍ਰਕਾਰ ਬਿਆਨਦੇ ਹਨ : "ਗੁਰੂ ਜੀ ਦਾ ਦਰਬਾਰ ਹੁਣ ਵੈਸਾ ਹੀ ਸ਼ਾਨਦਾਰ ਸੀ ਜਿਹਾ ਕਦੇ ਹੋਇਆ ਕਰਦਾ ਸੀ। ਕਵੀ, ਢਾਡੀ ਤੇ ਵਿਦਵਾਨ ਸਿੱਖ, ਜਿਹੜੇ ਲੱਖੀ ਜੰਗਲ ਵਿਚ ਇਕੱਠੇ ਹੋਏ ਸਨ, ਉਹ ਗੁਰੂ ਜੀ ਦੇ ਹਜ਼ੂਰ ਸਨ। ਜਿਓਂ ਜਿਓਂ ਗੁਰੂ ਜੀ ਦੇ ਦਮਦਮੇ ਸਾਹਿਬ ਹੋਣ ਦੀ ਖ਼ਬਰ ਖਿੱਲਰੀ, ਹੋਰ ਵਿਦਵਾਨ ਸਿੱਖ ਸਭ ਪਾਸਿਆਂ ਤੋਂ ਆ ਜੁੜੇ। ਛੇਤੀ ਹੀ ਇਹ ਜਗ੍ਹਾ ਵਿੱਦਿਆ ਦਾ ਕੇਂਦਰ ਬਣ ਗਈ। ਗੁਰੂ ਜੀ ਨੇ ਇਸ ਨੂੰ 'ਗੁਰੂ ਕੀ ਕਾਂਸ਼ੀ' ਅਥਵਾ ਸਿੱਖਾਂ ਦੀ ਕਾਂਸ਼ੀ (ਬਨਾਰਸ) ਦਾ ਖ਼ਿਤਾਬ ਦਿੱਤਾ।" ਗਿਆਨੀ ਗਿਆਨ ਸਿੰਘ ਵੀ ਇਸ ਪਾਵਨ ਅਸਥਾਨ ਬਾਰੇ ਆਪਣੇ ਵਿਚਾਰ ਦ੍ਰਿਸ਼ਟੀਗੋਚਰ ਕਰਦੇ ਹਨ : "ਇਕ ਦਿਨ ਦਮਦਮੇ ਗੁਰੂ ਸਾਹਿਬ ਜੀ...ਲਿਖਣਾ ਘੜ ਘੜ ਜੇਹੜੇ ਛੱਪੜ ਵਿਚ ਪਾਉਂਦੇ ਰਹੇ ਉਸ ਦਾ ਨਾਉਂ ਲਿਖਣ ਸਰ ਰੱਖ ਕੇ ਵਰ ਦਿੱਤਾ। ਏਥੇ ਲਿਖਾਰੀ ਬਹੁਤ ਹੋਣਗੇ। ਜੋ ਕੋਈ ਏਥੇ ਆ ਕੇ ਪੜ੍ਹੇਗਾ ਉਹ ਭਾਵੇਂ ਬੈਲ ਵਰਗੀ ਬੁਧਿ ਵਾਲਾ ਹੋਵੇ ਤਾਂ ਬੀ ਲਿਖਣ ਪੜ੍ਹਨ ਸਿਖ ਜਾਏਗਾ।"

'ਮਹਾਨ ਕੋਸ਼' ਵਿਚ ਉਪਰੋਕਤ ਸਥਾਨ ਬਾਰੇ ਦਰਜ ਹੈ : ਲਿਖਣਸਰ, ਵੱਡੇ ਦਰਬਾਰ ਦੇ ਪਾਸ ਹੀ ਪੂਰਵ ਵੱਲ ਦਸਮੇਸ਼ ਦਾ ਇਹ ਅਸਥਾਨ ਹੈ, ਕਲਗੀਧਰ ਇੱਥੇ ਲਿਖਣਾ (ਕਲਮਾਂ) ਘੜ ਕੇ ਫੁਰਮਾਇਆ ਕਰਦੇ ਸਨ ਕਿ ਇਹ ਵਿਦਯਾ ਦੀ ਟਕਸਾਲ ਹੋਵੇਗੀ।

ਇਸ ਪਵਿੱਤਰ ਸਥਾਨ ਨੂੰ ਗੁਰੂ ਕੀ ਕਾਸ਼ੀ ਕਿਉਂ ਕਿਹਾ ਗਿਆ? ਇਸ ਨੂੰ ਸਮਝਣਾ ਵੀ ਜ਼ਰੂਰੀ ਹੈ। ਕਾਸ਼ੀ ਹਿੰਦੂਆਂ ਦਾ ਪਵਿੱਤਰ ਤੀਰਥ ਸਥਾਨ ਮੰਨਿਆ ਜਾਂਦਾ ਹੈ। ਪੁਰਾਤਨ ਸਮੇਂ ਤੋਂ ਹੀ ਹਿੰਦੂ ਧਰਮ ਵਿਚ ਬਨਾਰਸ ਜਾਂ ਕਾਸ਼ੀ ਆਦਿ ਨੂੰ ਬ੍ਰਾਹਮਣੀ ਧਾਰਮਿਕ ਗਤੀਵਿਧੀਆਂ ਅਤੇ ਸੰਸਾਰੀ ਵਿੱਦਿਆ ਪ੍ਰਾਪਤੀ ਦੇ ਤੌਰ 'ਤੇ ਜਾਣਿਆ ਜਾਂਦਾ ਹੈ, ਪਰੰਤੂ ਸਮੇਂ ਦੇ ਨਾਲ ਨਾਲ ਬ੍ਰਾਹਮਣੀ ਗਲਬੇ ਦੇ ਵਿੱਚੋਂ ਕਰਮ-ਕਾਂਡ ਦੀ ਉਤਪਤੀ ਹੋਈ ਤੇ ਵਰਨ ਧਰਮ ਜਾਂ ਉਹ ਧਾਰਮਿਕ ਪਰੰਪਰਾਵਾਂ ਵਿਕਸਿਤ ਹੋਈਆਂ, ਜਿਨ੍ਹਾਂ ਦੇ ਸਿੱਟੇ ਬੜੇ ਮਾਰੂ ਸਾਬਿਤ ਹੋਏ। ਉੱਤਮ ਗਿਆਨ, ਵਿਦਵਤਾ ਦੇ ਨਾਲ-ਨਾਲ ਉਨ੍ਹਾਂ ਪ੍ਰਵਿਰਤੀਆਂ ਦਾ ਵੀ ਜਨਮ ਹੋਇਆ, ਜਿਨ੍ਹਾਂ ਤੋਂ ਧਰਮ ਦਾ ਨਕਾਰਾਤਮਕ ਪੱਖ ਸਾਹਮਣੇ ਆਇਆ। ਗੁਰੂ ਸਾਹਿਬ ਵੱਲੋਂ ਵਰਤੇ ਸ਼ਬਦ 'ਬਾਨਾਰਸਿ ਕੇ ਠਗ' ਵੀ ਇਸੇ ਪ੍ਰਵਿਰਤੀ ਵੱਲ ਇਸ਼ਾਰਾ ਕਰ ਰਹੇ ਹਨ। ਤੀਸਰੇ ਪਾਤਸ਼ਾਹ ਜੀ ਨੇ ਤਾਂ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਸੱਚੇ ਗਿਆਨ ਅਤੇ ਸੱਚੇ ਗੁਰੂ ਦੀ ਪ੍ਰਾਪਤੀ ਸ਼ਬਦ ਦੀ ਵਿਚਾਰ ਦੁਆਰਾ ਹੀ ਹੋ ਸਕਦੀ ਹੈ ਨਾ ਕਿ ਸਿਰਫ ਕਾਸ਼ੀ ਆਦਿ ਤੀਰਥ ਸਥਾਨ 'ਤੇ ਜਾਣ ਦੁਆਰਾ।

ਭਾਈ ਗੁਰਦਾਸ ਜੀ ਦੇ ਜੀਵਨ ਵਿਚ ਵੀ ਕਾਸ਼ੀ ਨਾਲ ਸੰਬੰਧਿਤ ਵੱਖ-ਵੱਖ ਘਟਨਾਵਾਂ ਦਾ ਵੇਰਵਾ ਪ੍ਰਾਪਤ ਹੁੰਦਾ ਹੈ। ਕਾਸ਼ੀ ਵਿਚ ਆਪ ਸਿੱਖੀ ਪ੍ਰਚਾਰ ਲਈ ਗਏ, ਪ੍ਰਚਾਰ ਤੋਂ ਵਾਪਸ ਆਉਣ ਉਪਰੰਤ ੭੦੦ ਦੇ ਕਰੀਬ ਨਵੇਂ ਸਜੇ ਸਿੰਘ ਉਨ੍ਹਾਂ ਨਾਲ ਆਏ, ਜੋ ਕਿ ਸਿੱਖੀ ਗੁਰਬਾਣੀ, ਸ਼ਬਦ ਵਿਚਾਰ ਦੀ ਗੌਰਵਤਾ ਦਾ ਪ੍ਰਤੀਕ ਹੈ। ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਹੀਂ ਕੱਢਿਆ ਜਾਣਾ ਚਾਹੀਦਾ ਕਿ ਸਾਰੇ ਬ੍ਰਾਹਮਣੀ ਗ੍ਰੰਥ ਬੇਲੋੜੇ ਜਾਂ ਗਿਆਨ ਤੋਂ ਥੋਥੇ ਹਨ, ਨਾ ਹੀ ਗੁਰੂ ਸਾਹਿਬ ਦਾ ਉਪਦੇਸ਼ ਇਨ੍ਹਾਂ ਗ੍ਰੰਥਾਂ ਦੀ ਨਿੰਦਿਆ ਕਰਨ ਤੋਂ ਹੈ ਬਲਕਿ ਸਿੱਖ ਧਰਮ ਸ਼ੁਰੂ ਤੋਂ ਹੀ ਪਾਖੰਡਵਾਦ, ਅਤੇ ਫਾਲਤੂ ਦੇ ਕਰਮ-ਕਾਂਡਾਂ ਦਾ ਵਿਰੋਧੀ ਰਿਹਾ ਹੈ। ਗੁਰੂ ਸਾਹਿਬ ਪੁਰਾਤਨ ਗਿਆਨ ਜਾਂ ਸ਼ਾਸਤਰਾਂ ਦੇ ਵਿਰੋਧ ਵਿਚ ਨਹੀਂ ਸਨ ਬਲਕਿ ਉਨ੍ਹਾਂ ਨੇ ਤਾਂ ਗੁਰਬਾਣੀ ਵਿਚ ਵੀ ਸਪੱਸ਼ਟ ਕੀਤਾ ਹੈ ਕਿ ਬੇਦ, ਕਤੇਬ ਆਦਿ ਝੂਠੇ ਨਹੀਂ ਬਲਕਿ ਇਨ੍ਹਾਂ ਨੂੰ ਨਾ ਵਿਚਾਰਨ ਵਾਲਾ ਝੂਠਾ ਹੈ।

ਸੋ ਸਪੱਸ਼ਟ ਹੈ ਗੁਰੂ ਸਾਹਿਬ ਵੱਲੋਂ ਤਲਵੰਡੀ ਸਾਬੋ ਲਈ ਵਰਤੇ 'ਕਾਸ਼ੀ' ਸ਼ਬਦ ਨੂੰ ਵਿਸ਼ੇਸ਼ ਅਰਥਾਂ ਵਿਚ ਵਰਤਿਆ ਗਿਆ ਹੈ, ਜਿਸ ਦਾ ਸੰਬੰਧ ਪਾਖੰਡਵਾਦ, ਕਰਮ-ਕਾਂਡ ਆਦਿ ਨਾਲ ਨਾ ਹੋ ਕੇ ਅਧਿਆਤਮਕਤਾ, ਅੰਦਰੂਨੀ ਗਿਆਨ, ਅਸਲ ਵਿੱਦਿਆ ਅਤੇ ਧਾਰਮਿਕਤਾ ਦੇ ਕੇਂਦਰ ਨਾਲ ਹੈ। ਮਾਲਵੇ ਦੀ ਇਸ ਧਰਤੀ ਉੱਪਰ ਵਿੱਦਿਆ ਦਾ ਪ੍ਰਚਾਰ ਜਾਂ ਪ੍ਰਸਾਰ ਨਾਂਹ ਦੇ ਬਰਾਬਰ ਹੋਣ ਕਾਰਨ ਇੱਥੋਂ ਦੇ ਲੋਕਾਂ ਵਿਚ

ਕਰਮ-ਕਾਂਡਾਂ, ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ ਅਤੇ ਮੜੀਆਂ-ਮਸਾਣਾਂ ਦਾ ਬੋਲਬਾਲਾ ਸੀ ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਵੱਲੋਂ ਇਸ ਧਰਤੀ ਨੂੰ ਵਿਸ਼ੇਸ਼ ਰੂਪ ਵਿਚ ਭਾਗ ਲਗਾਏ ਗਏ ਅਤੇ ਬਚਨ ਕੀਤੇ ਗਏ। ਇਨ੍ਹਾਂ ਪਵਿੱਤਰ ਬਚਨਾਂ ਸਦਕਾ ਇੱਥੇ ਮਹਾਨ ਵਿਦਵਤਾ ਦਾ ਪ੍ਰਚਾਰ ਹੋਇਆ। ਆਪ ਜੀ ਨੇ ਇੱਥੇ ਨੌ ਮਹੀਨੇ ਨੌ ਦਿਨ ਦਾ ਸਮਾਂ ਗੁਜ਼ਾਰ ਕੇ ਵਿਸ਼ੇਸ਼ ਕਾਰਜ ਕੀਤੇ। ਸ. ਰਤਨ ਸਿੰਘ ਭੰਗੂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਲਿਖਦੇ ਹਨ : "ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੈ ਮੁਕਾਮ। ਡੇਰਾ ਤੋਰਾ ਰੁਖ ਦਖਣ ਛੱਡ ਤੁਰਕਨ ਬਡ ਥਾਮ।" ਤਲਵੰਡੀ ਸਾਬੋ ਦੀ ਧਰਤੀ ਉੱਪਰ ਮੁੱਖ ਰੂਪ ਵਿਚ ਹੋਏ ਵਿੱਦਿਅਕ ਕਾਰਜਾਂ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨਾ, ਗੁਰੂ ਕੀ ਕਾਸ਼ੀ ਨੂੰ ਬ੍ਰਹਮ ਵਿੱਦਿਆ ਅਤੇ ਮਹਾਨ ਤੀਰਥ ਦੇ ਤੌਰ 'ਤੇ ਪ੍ਰਸਾਰਿਤ ਕਰਨਾ, ਬੀੜਾਂ ਦਾ ਉਤਾਰਾ ਕਰਨਾ, ਸੰਪਰਦਾਵਾਂ ਜਾਂ ਟਕਸਾਲਾਂ ਦਾ ਅਰੰਭ, ਗੁਰਬਾਣੀ ਦੀ ਕਥਾ ਵਿਆਖਿਆ ਪਰੰਪਰਾ ਦਾ ਅਰੰਭ ਅਤੇ ਸ੍ਰੀ ਦਸਮ ਗ੍ਰੰਥ ਜੀ ਦਾ ਸੰਗ੍ਰਹਿ ਤਿਆਰ ਕਰਨਾ ਸ਼ਾਮਿਲ ਹਨ। ਦਸਮੇਸ਼ ਪਿਤਾ ਵੱਲੋਂ ੪੮ ਸਿੰਘਾਂ ਨੂੰ ਵਿਸ਼ੇਸ਼ ਰੂਪ ਵਿਚ ਗੁਰਬਾਣੀ ਅਰਥਾਂ ਦੀ ਸੋਝੀ ਬਖਸ਼ੀ ਗਈ ਅਤੇ ਇਸ ਉਪਰੰਤ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਨੂੰ ਇਨ੍ਹਾਂ ਅਰਥਾਂ ਦਾ ਅੱਗੇ ਪ੍ਰਚਾਰ ਕਰਨ ਦੀ ਸੇਵਾ ਬਖਸ਼ੀ ਗਈ। ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ ਗਿਆ ਅਤੇ ਬਾਬਾ ਦੀਪ ਸਿੰਘ ਜੀ ਨੂੰ ਤਲਵੰਡੀ ਵਿਖੇ ਰਹਿ ਕੇ ਹੀ ਗੁਰਬਾਣੀ ਅਰਥਾਂ ਦਾ ਪ੍ਰਚਾਰ ਕਰਨ ਲਈ ਕਿਹਾ ਗਿਆ। ਇੱਥੋਂ ਹੀ ਗੁਰਬਾਣੀ ਵਿਆਖਿਆ ਦੀ ਪਰੰਪਰਾ ਦਾ ਆਗਾਜ਼ ਹੋਇਆ, ਦਮਦਮੀ ਟਕਸਾਲ ਦੀ ਉਤਪਤੀ ਹੋਈ ਅਤੇ ਇਸੇ ਟਕਸਾਲ ਵਿੱਚੋਂ ਮਹਾਨ ਕਥਾਵਾਚਕਾਂ, ਮਹਾਂਪੁਰਸ਼ਾਂ, ਵਿਦਵਾਨਾਂ ਆਦਿ ਦਾ ਜਨਮ ਹੋਇਆ। ਜਿਨ੍ਹਾਂ ਵਿੱਚੋਂ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਗੁਰਬਚਨ ਸਿੰਘ ਜੀ, ਸੰਤ ਕਰਤਾਰ ਸਿੰਘ ਜੀ ਅਤੇ ਸੰਤ ਜਰਨੈਲ ਸਿੰਘ ਜੀ ਦਾ ਨਾਂ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ। ਚਾਰ ਬੀੜਾਂ ਵੀ ਇਸੇ ਸਥਾਨ (ਦਮਦਮਾ ਸਾਹਿਬ) ਤੋਂ ਵੱਖ-ਵੱਖ ਤਖਤਾਂ ਉੱਪਰ ਭੇਜੀਆਂ ਗਈਆਂ। ਗਿਆਨੀ ਗਿਆਨ ਸਿੰਘ ਦੇ ਸ਼ਬਦ ਹਨ :

*"ਔਰ ਚਾਰ ਤਿਸ ਪਰਤੈ ਭਾਏ। ਦੀਪ ਸਿੰਘ ਸ਼ਹੀਦ ਲਿਖਾਏ।*
*ਇਕ ਅਕਾਲ ਬੁੰਗੇ ਇਕ ਪਟਨੇ। ਤ੍ਰਿਤੀ ਹਜੂਰ ਦਯੋ ਹਿਤ ਪਠਨੇ।*
*ਚਤੁਰਥ ਰਖਯੋ ਦਮਦਮੇ ਚਾਹਿ। ਬਡ ਬਾਬੇ ਇਹ ਚਾਰ ਸਦਾਹਿ।"*

*(ਪੰਥ ਪ੍ਰਕਾਸ਼)*

ਦਸਮ ਪਾਤਸ਼ਾਹ ਦੀ ਮਿਹਰ ਸਦਕਾ ਹੀ ਸ੍ਰੀ ਦਮਦਮਾ ਸਾਹਿਬ ਅਤੇ ਇਸ ਦੇ ਆਸ-ਪਾਸ ਦੇ ਇਲਾਕਿਆਂ ਵਿਚ ਗੁਰਬਾਣੀ ਪਠਨ-ਪਾਠਨ, ਵਿਆਖਿਆਕਾਰੀ, ਹੱਥ-ਲਿਖਤ ਬੀੜਾਂ, ਕਥਾ ਕੀਰਤਨ ਅਤੇ ਗੁਰਬਾਣੀ ਬੋਧ ਸਮਾਗਮਾਂ ਦਾ ਕੰਮ ਨਿਰੰਤਰ ਕਾਰਜਸ਼ੀਲ ਰਿਹਾ। ਪਰੰਤੂ ਦਸਮ ਪਾਤਸ਼ਾਹ ਜੀ ਉਪਰੰਤ ਇਸ ਮਹਾਨ ਅਸਥਾਨ ਦੀ ਸੇਵਾ, ਵਿੱਦਿਅਕ ਅਤੇ ਗੁਰਮਤਿ ਕਾਰਜਾਂ ਨੂੰ ਬੜਾਵਾ ਦੇਣ ਵਿਚ ਸੰਤ

ਅਤਰ ਸਿੰਘ ਜੀ ਮਹਾਰਾਜ ਮਸਤੂਆਣਾ ਵਾਲਿਆਂ ਨੇ ਵਿਸ਼ੇਸ਼ ਯੋਗਦਾਨ ਪਾਇਆ। ਸੰਤ ਅਤਰ ਸਿੰਘ ਜੀ ਵੱਲੋਂ ਵੱਡੇ ਪੱਧਰ 'ਤੇ ਗੁਰਬਾਣੀ ਦੇ ਪ੍ਰੀਤਵਾਨਾਂ ਨੂੰ ਗੁਰਬਾਣੀ ਸੰਥਿਆ ਲਈ ਉਤਸ਼ਾਹਿਤ ਕੀਤਾ ਗਿਆ। ਤਲਵੰਡੀ ਸਾਬੋ ਵਿਖੇ ਵੱਖ-ਵੱਖ ਬੁੰਗਿਆਂ ਦਾ ਨਿਰਮਾਣ ਕਰਵਾਇਆ ਗਿਆ, ਜਿੱਥੇ ਦੂਰੋਂ-ਦੂਰੋਂ ਵਿਦਿਆਰਥੀ ਅਤੇ ਵਿਦਵਾਨ ਆ ਕੇ ਸੇਵਾ ਵਿਚ ਹਿੱਸਾ ਪਾਉਂਦੇ ਸਨ। ਸੰਤ ਅਤਰ ਸਿੰਘ ਜੀ ਦੇ ਮਨ ਵਿਚ ਦਸਮ ਪਾਤਸ਼ਾਹ ਜੀ ਦੇ ਬਚਨਾਂ ਨੂੰ ਸਫ਼ਲ ਕਰਨ ਲਈ ਬਹੁਤ ਤੜਪ ਸੀ।

ਗਿਆਨੀ ਬਲਵੰਤ ਸਿੰਘ ਕੋਠਾਗੁਰੂ ਦਾ ਮੰਨਣਾ ਹੈ ਕਿ ਇਸ ਅਸਥਾਨ ਨੂੰ ਪ੍ਰਸਿੱਧ ਭਾਵੇਂ ਦਸਮ ਪਾਤਸ਼ਾਹ ਜੀ ਨੇ ਕੀਤਾ ਪਰੰਤੂ ਇਸ ਦੀ ਸਥਾਪਨਾ ਨੌਵੇਂ ਪਾਤਸ਼ਾਹ ਵੱਲੋਂ ਹੋਈ। ਆਪ ਨੌਵੇਂ ਪਾਤਸ਼ਾਹ ਜੀ ਦੇ 'ਮਾਲਵਾ ਦੇਸ ਰਟਨ ਦੀ ਸਾਖੀ' ਵਿਚਲੇ ਬਚਨ ਚੇਤੇ ਕਰਵਾਉਂਦੇ ਹਨ :

*"ਜੰਗਲ ਦੇਸ਼ ਮੈਂ ਹਮਾਰੀ ਗੁਪਤ ਕਾਸ਼ੀ ਹੈ*
*ਊਹਾ ਜਾ ਕਰ ਤਿਸ ਨੂੰ ਪ੍ਰਗਟ ਕਰਾਂਗੇ।"*

ਇਸ ਤੋਂ ਇਲਾਵਾ ਛੇਵੇਂ ਪਾਤਸ਼ਾਹ ਵੱਲੋਂ ਵੀ ਇਸ ਧਰਤੀ ਨੂੰ ਵਰਦਾਨ ਦਿੱਤਾ ਗਿਆ। 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਦੇ ਅਨੁਸਾਰ, "ਇੱਕ ਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੰਗਤ ਨੇ ਬੇਨਤੀ ਕੀਤੀ ਕਿ ਆਪ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ ਤਰ੍ਹਾਂ ਗੁਰਬਾਣੀ ਦਾ ਉਚਾਰਨ ਕਿਉਂ ਨਹੀਂ ਕੀਤਾ ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ ਅਸੀਂ ਦਸਵੇਂ ਸਰੂਪ ਵਿਚ, ਮਾਲਵੇ ਵਿਚ ਤਲਵੰਡੀ ਦੇ ਸਥਾਨ ਤੋਂ ਗੁਰੂ ਕੀ ਕਾਸ਼ੀ ਪ੍ਰਗਟ ਕਰ ਕੇ ਗ੍ਰੰਥ ਸਾਹਿਬ ਦਾ ਉਚਾਰਨ ਕਰਾਂਗੇ ਅਤੇ ਦਮਦਮਾ (ਸਾਹਿਬ) ਸਥਪਿਤ ਕਰਾਂਗੇ।"

ਬ੍ਰਹਮ ਵਿੱਦਿਆ ਪ੍ਰਤੀ ਵਰਦਾਨ ਨਾਲ ਸੰਬੰਧਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਗਿਆਨੀ ਬਲਵੰਤ ਸਿੰਘ ਕੋਠਾਗੁਰੂ 'ਮਾਲਵਾ ਇਤਿਹਾਸ' ਦੀ ਭੂਮਿਕਾ ਦੇ ਹਵਾਲੇ ਨਾਲ ਇਸ ਪ੍ਰਕਾਰ ਦਰਜ ਕਰਦੇ ਹਨ, "ਇਹ ਸਥਾਨ ਮਹਾਨ ਤੀਰਥ ਬਣੇਗਾ, ਸਤਿਪੁਰਖ (ਨੌਵੇਂ ਅਤੇ ਦਸਵੇਂ ਗੁਰੂ ਜੀ) ਆਉਣਗੇ। ਇਸ ਤੀਰਥ ਨੂੰ ਪ੍ਰਗਟ ਕਰਨਗੇ। ਇੱਥੇ ਭੋਗ-ਮੋਖ, ਮੀਰੀ-ਪੀਰੀ, ਦੇਗ-ਤੇਗ, ਸ਼ਕਤੀ-ਭਗਤੀ, ਗਿਆਨ-ਵਿਗਿਆਨ, ਬ੍ਰਹਮ ਵਿਦਿਆ (ਬ੍ਰਹਮ ਗਿਆਨ) ਦੀ ਗੰਗੋਤਰੀ ਵਹੇਗੀ।" ਡਾ. ਤਾਰਨ ਸਿੰਘ ਦੇ ਸ਼ਬਦਾਂ ਵਿਚ, "ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਨੇ ਗੁਰਮੁਖੀ ਪੜ੍ਹਨ-ਪੜ੍ਹਾਉਣ ਦਾ ਵਰ ਬਖਸ਼ਿਆ। ਤਾਲ ਦੀ ਕਾਰ-ਸੇਵਾ ਕਰਾਈ।

ਸਾਖੀ ਪੋਥੀ ਦੇ ਹਵਾਲੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਦੇ ਬਚਨਾਂ ਰਾਹੀਂ ਹਿੰਦੂ ਤੀਰਥ ਸਥਾਨ ਕਾਸ਼ੀ ਅਤੇ ਗੁਰੂ ਕੀ ਕਾਸ਼ੀ ਵਿਚਲਾ ਅੰਤਰ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ:

"ਸੰਗਤ ਨੇ ਪ੍ਰਾਰਥਨਾ ਕੀਤੀ, "ਕਾਸ਼ੀ ਵਿਚ ਤਾਂ ਵੇਦਾਂ ਦਾ ਅਧਿਐਨ ਹੁੰਦਾ ਹੈ, ਤਲਵੰਡੀ ਵਿਚ ਕਾਸ਼ੀ ਵਾਲੀ ਕਿਹੜੀ ਵਿਸ਼ੇਸ਼ਤਾ ਹੈ?"

ਗੁਰੂ ਜੀ ਨੇ ਫੁਰਮਾਇਆ, "ਇੱਥੇ ਗੁਰਬਾਣੀ ਦਾ ਸੰਪਾਦਨ ਤੇ ਵਿਆਖਿਆ ਹੋਵੇਗੀ। ਸਿੱਖ ਗੁਰਬਾਣੀ ਪੜ੍ਹਨ, ਲਿਖਣ ਅਤੇ ਅਰਥ ਸਿੱਖ ਕੇ ਗਿਆਨੀ ਬਣਨਗੇ।"...ਗੁਰਬਾਣੀ ਦੀ ਵਿਆਖਿਆ ਕਰਨ ਵਾਲੇ ਵਿਦਵਾਨਾਂ ਦੀ ਟਕਸਾਲ ਹੋਵੇਗੀ ਜੋ ਸਿੱਖਾਂ ਅਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੇ ਅਰਥਾਂ, ਪਦ-ਪਦਾਰਥਾਂ ਨੂੰ ਸਮਝਾਉਣਗੇ। ਬੇਅੰਤ ਲਿਖਾਰੀ, ਟੀਕਾਕਾਰ, ਮਹੰਤ, ਸੰਤ, ਸੇਵਾਦਾਰ, ਗਿਆਨੀ, ਬ੍ਰਹਮ ਗਿਆਨੀ ਇੱਥੇ ਹੋਣਗੇ।" ਇਹ ਕਿਹਾ ਜਾ ਸਕਦਾ ਹੈ ਕਿ ਸਾਰੇ ਪ੍ਰਥਮ ਪਾਤਸ਼ਾਹੀਆਂ ਦੇ ਬਚਨਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆ ਕੇ ਫਲੀਭੂਤ ਕੀਤਾ ਅਤੇ ਤਲਵੰਡੀ ਸਾਬੋ ਨੂੰ ਬ੍ਰਹਮ ਵਿੱਦਿਆ ਅਤੇ ਸੰਸਾਰੀ ਵਿੱਦਿਆ ਦਾ ਕੇਂਦਰ ਬਣਾਇਆ।

ਵਿੱਦਿਅਕ ਪਰੰਪਰਾ ਦੇ ਵਿਕਾਸ ਵਿਚ 'ਬੁੰਗਾ ਮਸਤੂਆਣਾ' ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਇਸ ਦੀ ਸਥਾਪਨਾ ੧੯੨੩ ਈ. ਵਿਚ ਸੰਤ ਅਤਰ ਸਿੰਘ ਜੀ ਮਹਾਰਾਜ ਨੇ ਕੀਤੀ। ਅਰੰਭ ਤੋਂ ਹੀ ਵਿੱਦਿਆ ਪ੍ਰਤੀ ਖਾਸ ਯਤਨ ਬੁੰਗਿਆਂ ਵਿਚ ਹੁੰਦੇ ਸਨ। ਦੂਰੋਂ-ਦੂਰੋਂ ਵਿਦਿਆਰਥੀ ਇਨ੍ਹਾਂ ਬੁੰਗਿਆਂ ਵਿਚ ਆ ਕੇ ਵਿੱਦਿਆ ਪ੍ਰਾਪਤ ਕਰਦੇ। ਇੱਥੇ ਇਨ੍ਹਾਂ ਵਿਦਿਆਰਥੀਆਂ ਨੂੰ ਸ਼ੁਰੂਆਤ ਵਿਚ ਮੁਹਾਰਨੀ ਜਾਂ ਪੈਂਤੀ ਤੋਂ ਲੈ ਕੇ ੨੨ ਵਾਰਾਂ, ਭਗਤ ਬਾਣੀ, ਪੰਜ ਗ੍ਰੰਥੀ, ਦਸ ਗ੍ਰੰਥੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਆਦਿ ਤੋਂ ਬਾਅਦ ਉਚੇਰੀ ਵਿੱਦਿਆ ਲਈ ਸ੍ਰੀ ਦਸਮ ਗ੍ਰੰਥ, ਭਾਈ ਨੰਦ ਲਾਲ ਜੀ ਦੀ ਰਚਨਾ, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਗੁਰਬਿਲਾਸ ਅਤੇ ਅਨੇਕ ਇਤਿਹਾਸਿਕ ਗ੍ਰੰਥਾਂ ਨੂੰ ਪੜ੍ਹਾਇਆ ਜਾਂਦਾ ਸੀ। ਵੇਦਾਂਤਕ ਗ੍ਰੰਥਾਂ ਦਾ ਵੀ ਪੂਰਨ ਅਧਿਐਨ ਕਰਵਾਇਆ ਜਾਂਦਾ ਸੀ, ਜਿਨ੍ਹਾਂ ਵਿੱਚੋਂ ਵਿਚਾਰਸਾਗਰ, ਅਧਿਆਤਮ ਪ੍ਰਕਾਸ਼, ਮੋਕਸ਼ ਪੰਥ ਪ੍ਰਕਾਸ਼, ਪ੍ਰਬੋਧ ਚੰਦਰ ਨਾਟਕ, ਵੈਰਾਗ ਸ਼ਤਕ, ਸਾਰਕੁਤਾਵਲੀ, ਭਾਵਰਸਾਮ੍ਰਿਤ, ਕਵਿ ਪ੍ਰਯਾ, ਵਿਚਾਰਮਾਲਾ, ਪਿੰਗਲ, ਛੰਦ ਰਤਨਾਵਲੀ ਆਦਿ ਦਾ ਨਾਂ ਵਿਸ਼ੇਸ਼ ਵਰਣਨਯੋਗ ਹੈ। ਇਸ ਗਿਆਨ ਤੋਂ ਇਲਾਵਾ ਇਨ੍ਹਾਂ ਬੁੰਗਿਆਂ ਵਿਚ ਕੀਰਤਨ ਕਥਾ ਅਤੇ ਤੰਤੀ ਸਾਜਾਂ ਦੀ ਵਿੱਦਿਆ ਵੀ ਬੜੇ ਉੱਤਮ ਢੰਗ ਨਾਲ ਦਿੱਤੀ ਜਾਂਦੀ ਸੀ। ਡਾ. ਰਜਿੰਦਰ ਕੌਰ ਨੇ ਇਸ ਤਰ੍ਹਾਂ ਦੇ ੧੨ ਬੁੰਗਿਆਂ ਦਾ ਜ਼ਿਕਰ ਆਪਣੀ ਪੁਸਤਕ ਵਿਚ ਕੀਤਾ ਹੈ, ਜਿਵੇਂ : ਉੱਚਾ ਬੁੰਗਾ, ਬੁੰਗਾ ਲਿਖਣਸਰ, ਬੁੰਗਾ ਮਦਰਸਾ, ਬੁੰਗਾ ਬਾਬਾ ਖੜਕ ਸਿੰਘ ਵਾਲਾ, ਬੁੰਗਾ ਲਿਖਾਰੀਆਂ, ਬੁੰਗਾ ਕੂਟ ਵਾਲਾ, ਮਲਵਈ ਬੁੰਗਾ, ਨੀਵਾਂ ਬੁੰਗਾ, ਬੁੰਗਾ ਜੰਡਸਰ, ਬੁੰਗਾ ਬਾਰਾਂਦਰੀ, ਬੁੰਗਾ ਭਾਈ ਚੇਤ ਸਿੰਘ ਵਾਲਾ ਅਤੇ ਬੁੰਗਾ ਮਜ਼ਹਬੀ ਸਿੰਘਾਂ ਦਾ। ਸੰਤ ਅਤਰ ਸਿੰਘ ਜੀ ਨਾਲ ਸੰਬੰਧਿਤ ਬੁੰਗਾ ਮਸਤੂਆਣਾ ਵਿਚ ਅੱਜ ਵੀ ਵਿੱਦਿਆ ਦਾ ਪ੍ਰਸਾਰ ਉਸੇ ਤਰ੍ਹਾਂ ਹੋ ਰਿਹਾ ਹੈ ਅਤੇ ਅਨੇਕਾਂ ਹੀ ਵਿਦਿਆਰਥੀਆਂ ਨੂੰ ਇੱਥੋਂ ਸਿੱਖਿਆ ਦਿੱਤੀ ਜਾ ਰਹੀ ਹੈ। ਬੁੰਗਾ ਮਸਤੂਆਣਾ ਤੋਂ ਇਲਾਵਾ ਹੋਰ ਵੀ ਕਈ ਸੰਸਥਾਵਾਂ ਇਸ ਪਵਿੱਤਰ ਨਗਰੀ (ਗੁਰੂ ਕੀ ਕਾਸ਼ੀ) ਵਿਚ ਵਿੱਦਿਆ ਲਈ ਭਰਪੂਰ ਯੋਗਦਾਨ ਪਾ ਰਹੀਆਂ ਹਨ, ਜਿਸ ਤੋਂ ਸਹਿਜੇ ਹੀ ਗੁਰੂ ਜੀ ਦੇ ਦਿੱਤੇ ਵਰਦਾਨ ਸਾਕਾਰ ਹੁੰਦੇ ਨਜ਼ਰ ਆ ਰਹੇ ਹਨ। ਇੱਥੇ ੨੦ ਤੋਂ

ਵੀ ਜ਼ਿਆਦਾ ਸਕੂਲ ਬਣ ਚੁੱਕੇ ਜਿਨ੍ਹਾਂ ਵਿੱਚੋਂ ਕੁਝ, ਪੰਜਾਬ ਸਕੂਲ ਸਿੱਖਿਆ ਬੋਰਡ, ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਨਾਲ ਸੰਬੰਧਿਤ ਹਨ। ਉਚੇਰੀ ਸਿੱਖਿਆ ਨਾਲ ਸੰਬੰਧਿਤ ਕਈ ਮਹਾਨ ਸੰਸਥਾਵਾਂ ਹੋਂਦ ਵਿਚ ਆ ਰਹੀਆਂ ਹਨ ਜਿਨ੍ਹਾਂ ਵੱਲੋਂ ਸੰਸਾਰੀ ਵਿੱਦਿਆ ਦੇ ਨਾਲ-ਨਾਲ ਅਧਿਆਤਮਕ ਵਿੱਦਿਆ ਦਾ ਪ੍ਰਸਾਰ ਕੀਤਾ ਜਾ ਰਿਹਾ ਹੈ। ਇਨ੍ਹਾਂ ਵਿੱਚੋਂ ਕੁਝ ਵਿਸ਼ੇਸ਼ ਸੰਸਥਾਵਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:

| **ਸਕੂਲ** | **ਕਾਲਜ** | **ਯੂਨੀਵਰਸਿਟੀ** |
|---|---|---|
| ਖਾਲਸਾ ਹਾਈ ਸਕੂਲ | ਗੁਰੂ ਕਾਸ਼ੀ ਕਾਲਜ | ਗੁਰੂ ਕਾਸ਼ੀ ਯੂਨੀਵਰਸਿਟੀ |
| ਦਸ਼ਮੇਸ਼ ਪਬਲਿਕ ਹਾਈ ਸਕੂਲ | ਯਾਦਵਿੰਦਰਾ ਪੋਲੀਟੈਕਨਿਕ ਕਾਲਜ | ਅਕਾਲ ਯੂਨੀਵਰਸਿਟੀ |
| ਯੂਨੀਵਰਸਲ ਪਬਲਿਕ ਸਕੂਲ | ਗੁਰੂ ਗੋਬਿੰਦ ਸਿੰਘ ਨਰਸਿੰਗ ਕਾਲਜ | ਮਲਟੀਵਰਸਿਟੀ |
| ਟੈਗੋਰ ਸੀਨੀਅਰ ਸੈਕੰਡਰੀ ਸਕੂਲ | ਮਾਤਾ ਸਾਹਿਬ ਕੌਰ ਗਰਲਜ਼ ਕਾਲਜ | |
| ਤਾਰਾ ਕਾਨਵੈਂਟ ਸਕੂਲ | ਗੁਰੂ ਕਾਸ਼ੀ ਗੁਰਮਤਿ ਮਹਾਂਵਿਦਿਆਲਯ | |

ਉਪਰੋਕਤ ਸਾਰੀਆਂ ਹੀ ਸੰਸਥਾਵਾਂ ਵੱਲੋਂ ਉੱਚ ਪੱਧਰ 'ਤੇ ਵਿੱਦਿਅਕ ਕਾਰਜ ਕੀਤੇ ਜਾ ਰਹੇ ਹਨ। ਪੰਜਾਬ ਸਰਕਾਰ, ਪੰਜਾਬੀ ਯੂਨੀਵਰਸਿਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬੜੂ ਸਾਹਿਬ ਟਰੱਸਟ ਅਤੇ ਸੁਕ੍ਰਿਤ ਟਰੱਸਟ ਵੱਲੋਂ ਖਾਸ ਉੱਦਮ ਸਦਕਾ ਇਲਾਕੇ ਵਿਚ ਵਿੱਦਿਅਕ ਕਾਰਜਾਂ ਪ੍ਰਤੀ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਇਨ੍ਹਾਂ ਪ੍ਰਮੁੱਖ ਕਾਰਜਾਂ ਵਿਚ ਕੁਝ ਇਕ ਸੰਸਥਾਵਾਂ ਵੱਲੋਂ ਕੀਤੇ ਜਾ ਰਹੇ ਖਾਸ ਯਤਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

**ਗੁਰੂ ਕਾਸ਼ੀ ਕਾਲਜ :** ਇਹ ਕਾਲਜ ੧੯੬੪ ਈ: ਵਿਚ ਸੰਤ ਫਤਹਿ ਸਿੰਘ ਜੀ ਦੇ ਯਤਨਾਂ ਸਦਕਾ ਬਣਿਆ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਇਸ ਦੀ ਕਾਰਜ ਪ੍ਰਕਿਰਿਆ ਨੂੰ ਬੜੇ ਵਧੀਆ ਢੰਗ ਨਾਲ ਚਲਾ ਰਹੀ ਹੈ।

**ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ :** ੨੪ ਫਰਵਰੀ, ੧੯੯੧ ਈ. ਵਿਚ ਸਥਾਪਿਤ ਇਸ ਕਾਲਜ ਨੂੰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਇਆ ਜਾ ਰਿਹਾ ਹੈ। ਇਸ ਕਾਲਜ ਦੇ ਵਿਸ਼ੇਸ਼ ਉੱਦਮ ਸਦਕਾ ਹੀ ਇੱਥੋਂ ਕਈ ਮਹਾਨ ਵਿਦਵਾਨਾਂ, ਸਕਾਲਰਾਂ ਅਤੇ ਲੇਖਕਾਂ ਦਾ ਜਨਮ ਹੋਇਆ। ਕਾਲਜ ਦੇ ਪਹਿਲੇ ਪ੍ਰਿੰਸੀਪਲ ਪੰਥ ਪ੍ਰਸਿੱਧ ਸ਼ਖ਼ਸੀਅਤ ਡਾ. ਦੇਵਿੰਦਰ ਸਿੰਘ ਵਿਦਿਆਰਥੀ ਸਨ। ਭਾਈ ਹਰਪਾਲ ਸਿੰਘ ਫਤਿਹਗੜ੍ਹ ਸਾਹਿਬ, ਪ੍ਰਸਿੱਧ ਕੀਰਤਨੀਏ ਭਾਈ ਭੁਪਿੰਦਰ ਸਿੰਘ ਗੁਰੂ ਕਾਸ਼ੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਭਾਈ ਹਰਪ੍ਰੀਤ ਸਿੰਘ ਇੱਥੋਂ ਦੇ ਹੀ ਵਿਦਿਆਰਥੀ ਸਨ। ਡਾ. ਅਮਰਜੀਤ ਸਿੰਘ (ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ) ਅਤੇ ਡਾ. ਗੁਰਵੀਰ ਸਿੰਘ ਵੀ ਬਤੌਰ ਪ੍ਰਿੰਸੀਪਲ ਇੱਥੇ ਸੇਵਾ ਨਿਭਾ ਚੁੱਕੇ ਹਨ। ਇਸ ਤਰ੍ਹਾਂ ਇਹ ਸੰਸਥਾ ਗੁਰਮਤਿ ਵਿਚ ਵਿਦਿਆਰਥੀਆਂ ਨੂੰ ਪ੍ਰਪੱਕ ਕਰਨ ਦਾ ਖੂਬ ਉੱਦਮ ਕਰ ਰਹੀ ਹੈ।

**ਮਾਤਾ ਸਾਹਿਬ ਕੌਰ ਗਰਲਜ਼ ਕਾਲਜ :** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਵੱਲੋਂ ਚਲਾਏ ਜਾ ਰਹੇ ਇਸ ਕਾਲਜ ਦਾ ਅਰੰਭ ੧੯੯੭ ਈ. ਵਿਚ ਹੋਇਆ। ਬਾਕੀ ਵਿਸ਼ਿਆਂ ਦੇ ਨਾਲ-ਨਾਲ ਧਰਮ ਅਧਿਐਨ ਦੀ ਪੜ੍ਹਾਈ ਵੀ ਵਿਦਿਆਰਥਣਾਂ ਨੂੰ ਕਰਵਾਈ ਜਾ ਰਹੀ ਹੈ ਅਤੇ ਸਵੇਰੇ-ਸ਼ਾਮ ਗੁਰਦੁਆਰਾ ਸਾਹਿਬ ਵਿਖੇ ਨਿਤਨੇਮ ਵਿਚ ਪ੍ਰਪੱਕਤਾ ਲਈ ਵੀ ਵਿਸ਼ੇਸ਼ ਯਤਨ ਕੀਤੇ ਜਾ ਰਹੇ ਹਨ। ਇਸ ਕਾਲਜ ਦੀ ਇਮਾਰਤ ਦੇ ਨਿਰਮਾਣ ਵਿਚ ਵੀ ਬੁੰਗਾ ਮਸਤੂਆਣਾ ਨੇ ਵਿਸ਼ੇਸ਼ ਯੋਗਦਾਨ ਪਾਇਆ ਅਤੇ ਲੜਕੀਆਂ ਲਈ ਵਿਸ਼ੇਸ਼ ਹੋਸਟਲ ਦਾ ਨਿਰਮਾਣ ਕੀਤਾ।

**ਗੁਰੂ ਕਾਸ਼ੀ ਯੂਨੀਵਰਸਿਟੀ :** ਇਸ ਯੂਨੀਵਰਸਿਟੀ ਦੀ ਸਥਾਪਨਾ ੨੦੧੧ ਈ. ਵਿਚ ਹੋਈ। ਇਸ ਯੂਨੀਵਰਸਿਟੀ ਵਿਚ ਵੀ ਧਰਮ ਅਧਿਐਨ ਦੀ ਪੜ੍ਹਾਈ ਦੇ ਨਾਲ-ਨਾਲ ਹੋਰ ਕਈ ਕੋਰਸਾਂ ਦੀ ਪੜ੍ਹਾਈ ਕਰਵਾਈ ਜਾ ਰਹੀ ਹੈ। ਇਸ ਤੋਂ ਇਲਾਵਾ ਇੱਥੇ ਐਮ.ਟੈਕ. ਅਤੇ ਪੀਐਚ.ਡੀ. ਵਰਗੇ ਵੱਡੇ ਕੋਰਸ ਵੀ ਅਰੰਭ ਕੀਤੇ ਗਏ ਹਨ। ਇਹ ਯੂਨੀਵਰਸਿਟੀ ਕਈ ਖੇਤਰਾਂ ਵਿਚ ਯੋਗਦਾਨ ਪਾ ਰਹੀ ਹੈ ਅਤੇ ਖਾਸ ਤੌਰ 'ਤੇ ਉਨ੍ਹਾਂ ਵਿਸ਼ਿਆਂ ਦੀ ਪੜ੍ਹਾਈ ਵੱਲ ਵਿਦਿਆਰਥੀਆਂ ਨੂੰ ਉਤਸ਼ਾਹਿਤ ਕਰ ਰਹੀ ਹੈ ਜਿਨ੍ਹਾਂ ਦੁਆਰਾ ਸਹਿਜੇ ਹੀ ਨੌਕਰੀ ਪ੍ਰਾਪਤ ਕੀਤੀ ਜਾ ਸਕੇ। ਜਿਵੇਂ ਕਿ ਕੰਪਿਊਟਰ ਐਪਲੀਕੇਸ਼ਨ ਪ੍ਰੋਗਰਾਮ, ਆਈ.ਟੀ., ਸਰੀਰਕ ਸਿੱਖਿਆ, ਖੇਤੀਬਾੜੀ ਕੋਰਸ ਅਤੇ ਕਿੱਤਾ ਮੁਖੀ ਕੋਰਸ ਆਦਿ।

**ਅਕਾਲ ਯੂਨੀਵਰਸਿਟੀ :** ਮੌਜੂਦਾ ਸਮੇਂ ਗੁਰੂ ਸਾਹਿਬਾਨ ਜੀ ਦੇ ਆਸ਼ੇ ਨੂੰ ਪੂਰਾ ਕਰਨ ਹਿੱਤ ਬਾਬਾ ਅਤਰ ਸਿੰਘ ਜੀ ਅਤੇ ਬਾਬਾ ਤੇਜਾ ਸਿੰਘ ਜੀ ਦੀਆਂ ਅਸੀਸਾਂ ਸਦਕਾ ਅਕਾਲ ਯੂਨੀਵਰਸਿਟੀ ਵਿੱਦਿਅਕ ਕਾਰਜਾਂ ਨੂੰ ਵਧ-ਚੜ੍ਹ ਕੇ ਫੈਲਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਮਹਾਂਪੁਰਖਾਂ ਦੀ ਇਹੋ ਇੱਛਾ ਸੀ ਕਿ ਇੱਥੋਂ ਦੇ ਵਿਦਿਆਰਥੀ ਸੰਸਾਰੀ ਵਿੱਦਿਆ ਦੇ ਨਾਲ-ਨਾਲ ਰੂਹਾਨੀ ਵਿੱਦਿਆ ਦੇ ਨਾਲ ਵੀ ਜੁੜ ਸਕਣ। ਬੜੂ ਸਾਹਿਬ ਟਰੱਸਟ ਅਧੀਨ ਇਹ ਯੂਨੀਵਰਸਿਟੀ ੨੦੧੫ ਈ. ਵਿਚ ਸਥਾਪਿਤ ਹੋਈ। ਇਸ ਸਮੇਂ ਇਸ ਦਾ ਸਾਰਾ ਪ੍ਰਬੰਧ ਬਾਬਾ ਇਕਬਾਲ ਸਿੰਘ ਜੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਹੋ ਰਿਹਾ ਹੈ। ਟਰੱਸਟ ਦਾ ਮੰਨਣਾ ਹੈ ਕਿ ਇਹ ਯੂਨੀਵਰਸਿਟੀ ਦਸਮ ਪਿਤਾ ਜੀ ਦੇ ਬਚਨਾਂ ਨੂੰ ਪੂਰਾ ਕਰਨ ਹਿੱਤ ਬਣਾਈ ਗਈ ਹੈ। ਯੂਨੀਵਰਸਿਟੀ ਕਈ ਪ੍ਰਕਾਰ ਦੇ ਕੋਰਸਾਂ ਨੂੰ ਚਲਾ ਰਹੀ ਹੈ, ਜਿਨ੍ਹਾਂ ਵਿਚ ਬੈਚਲਰ ਡਿਗਰੀ ਦੇ ਨਾਲ-ਨਾਲ ਉੱਚ ਡਿਗਰੀ ਜਿਵੇਂ-ਪੀਐਚ.ਡੀ ਵਰਗੇ ਵੱਡੇ ਪ੍ਰੋਗਰਾਮ ਵੀ ਸ਼ਾਮਿਲ ਹਨ। ਇਸ ਯੂਨੀਵਰਸਿਟੀ ਦੀ ਖਾਸ ਪ੍ਰਾਪਤੀ ਇਹ ਹੈ ਕਿ ਇੱਥੇ ਆਨਰਜ਼ ਕੋਰਸ ਕਰਵਾਏ ਜਾਂਦੇ ਹਨ। ਯੂਨੀਵਰਸਿਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਸਥਾਪਿਤ ਕੀਤਾ ਗਿਆ ਹੈ ਜਿੱਥੇ ਤਿੰਨ ਸਾਲਾਂ ਵਿਚ ਇਸ ਵਿਸ਼ੇ ਨਾਲ ਸੰਬੰਧਿਤ ਬੈਚਲਰ ਆਨਰਜ਼ ਡਿਗਰੀ ਕਰਵਾਈ ਜਾਂਦੀ ਹੈ। ਇਸ ਵਿਸ਼ੇ ਦੀ ਪੜ੍ਹਾਈ ਨਾਲ ਸੰਬੰਧਿਤ ਕਈ ਵਿਸ਼ਿਆਂ ਨੂੰ ਕੋਰਸ ਵਿਚ ਸ਼ਾਮਿਲ ਕੀਤਾ ਗਿਆ, ਜਿਵੇਂ ਸੰਪੂਰਨ ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਲਿਟਰੇਚਰ, ਦਰਸ਼ਨ, ਸਿਧਾਂਤ, ਭਾਈ ਵੀਰ ਸਿੰਘ ਸਾਹਿਤ ਅਤੇ ਸ੍ਰੀ ਦਸਮ ਗ੍ਰੰਥ ਆਦਿ।

**ਤਖਤ ਸ੍ਰੀ ਦਮਦਮਾ ਸਾਹਿਬ ਦਾ ਯੋਗਦਾਨ :** ਤਖਤ ਸ੍ਰੀ ਦਮਦਮਾ ਸਾਹਿਬ ਵੱਲੋਂ ਵੀ ਵਿੱਦਿਅਕ ਕਾਰਜਾਂ ਪ੍ਰਤੀ ਭਰਪੂਰ ਯੋਗਦਾਨ ਪਾਇਆ ਜਾ ਰਿਹਾ ਹੈ। ਗਿਆਨੀ ਹਰਪ੍ਰੀਤ ਸਿੰਘ ਵੱਲੋਂ ਹੀ ਇਸ ਤਖਤ ਦੇ ਜਥੇਦਾਰ ਦੀਆਂ ਸੇਵਾਵਾਂ ਨੂੰ ਨਿਭਾਇਆ ਜਾ ਰਿਹਾ ਹੈ ਜੋ ਕਿ ਖ਼ੁਦ ਧਰਮ ਵਿਸ਼ੇ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਪੀਐਚ.ਡੀ.(ਲੇਖ ਲੇਖਣ ਤਕ) ਕਰ ਰਹੇ ਹਨ, ਸੋ ਉਨ੍ਹਾਂ ਵੱਲੋਂ ਵੀ ਵਿੱਦਿਆ ਪ੍ਰਤੀ ਵਿਸ਼ੇਸ਼ ਉਤਸ਼ਾਹ ਦਿਖਾਇਆ ਜਾ ਰਿਹਾ ਹੈ। ਵਿਸ਼ੇਸ਼ ਪੁਰਬਾਂ ਦੇ ਮੌਕੇ ’ਤੇ ਵਿੱਦਿਅਕ ਗੋਸ਼ਟੀਆਂ, ਸੈਮੀਨਾਰਾਂ ਨੂੰ ਆਯੋਜਿਤ ਕੀਤਾ ਜਾਂਦਾ ਹੈ। ਗੁਰਮਤਿ ਕੈਂਪਾਂ ਨੂੰ ਨਿਯੋਜਿਤ ਕੀਤਾ ਜਾਂਦਾ ਹੈ। ਬੱਚਿਆਂ ਨੂੰ ਗੁਰਮਤਿ ਵਿੱਦਿਆ ਪ੍ਰਤੀ ਵਿਸ਼ੇਸ਼ ਪ੍ਰੋਤਸਾਹਿਤ ਕੀਤਾ ਜਾਂਦਾ ਹੈ। ਜਥੇਦਾਰ ਸਾਹਿਬ ਵੱਲੋਂ ਅਲੱਗ-ਅਲੱਗ ਵਿਸ਼ਿਆਂ ਨਾਲ ਸੰਬੰਧਿਤ ਰੀਸਰਚ ਸਕਾਲਰਾਂ, ਵਿਦਵਾਨਾਂ ਨੂੰ ਖੋਜ ਭਰਪੂਰ ਲੇਖ ਲਿਖਣ ਪ੍ਰਤੀ ਵੀ ਉਤਸ਼ਾਹਿਤ ਕੀਤਾ ਜਾਂਦਾ ਹੈ। ਜਥੇਦਾਰ ਸਾਹਿਬ ਨਾਲ ਨਿੱਜੀ ਮੁਲਾਕਾਤ ਸਮੇਂ ਉਨ੍ਹਾਂ ਨੇ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਵਿਸ਼ੇਸ਼ ਪ੍ਰੈੱਸ ਲਾਉਣ ਸੰਬੰਧੀ ਵਿਚਾਰ ਵੀ ਦੱਸੀ ਤਾਂ ਜੋ ਛਪਾਈ ਸੰਬੰਧੀ ਕੋਈ ਸਮੱਸਿਆ ਨਾ ਆਏ ਤੇ ਧਾਰਮਿਕ ਤੇ ਅਕਾਦਮਿਕ ਹਰ ਪੱਖੋਂ ਭਰਪੂਰ ਖੋਜ ਰਸਾਲਿਆਂ ਦੇ ਰੂਪ ਵਿਚ ਉੱਨਤੀ ਹੋ ਸਕੇ।

ਸਪੱਸ਼ਟ ਹੈ ਕਿ ਇਹ ਇਲਾਕਾ ਆਪਣੇ ਆਸ ਪਾਸ ਦੇ ਸਭ ਇਲਾਕਿਆਂ ਤੋਂ ਨਿਖਰ ਕੇ ਸਾਹਮਣੇ ਆ ਰਿਹਾ ਹੈ ਖਾਸ ਤੌਰ ’ਤੇ ਵਿੱਦਿਅਕ ਰੂਪ ਵਿਚ। ਇਸ ਪਾਵਨ ਧਰਤੀ ਉੱਪਰ ਹੋਰ ਵੀ ਕਈ ਸੰਸਥਾਵਾਂ ਵੱਲੋਂ ਵਿੱਦਿਅਕ ਕਾਰਜ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਵਿਸ਼ੇਸ਼ ਉੱਦਮ ਕੀਤੇ ਜਾ ਰਹੇ ਹਨ ਜਿਵੇਂ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਸੁਕ੍ਰਿਤ ਟ੍ਰੱਸਟ ਆਦਿ। ਭਾਈ ਜਸਵਿੰਦਰ ਸਿੰਘ ਯੂ.ਕੇ. ਵੱਲੋਂ ਵੀ ਇਸੇ ਵਿੱਦਿਅਕ ਕੰਮਾਂ ਨੂੰ ਪ੍ਰੋਤਸਾਹਿਤ ਕਰਨ ਹਿੱਤ ‘ਐਜੂਕੇਟ ਪੰਜਾਬ’ ਸੰਸਥਾ ਦਾ ਨਿਰਮਾਣ ਕੀਤਾ ਗਿਆ ਹੈ ਤੇ ਵਿਦਿਆਰਥੀਆਂ ਨੂੰ ਯੋਗਤਾ ਆਧਾਰਿਤ ਵਜੀਫੇ ਪ੍ਰਦਾਨ ਕਰ ਕੇ ਉਨ੍ਹਾਂ ਦੀ ਮਾਲੀ ਮਦਦ ਕੀਤੀ ਜਾ ਰਹੀ ਹੈ।

ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਦੇ ਇਸ ਧਰਤੀ ਲਈ ਕੀਤੇ ਬਚਨਾਂ ਦਾ ਸਾਕਾਰ ਰੂਪ ਨਜ਼ਰ ਆ ਰਿਹਾ ਹੈ। ਗੁਰੂ ਸਾਹਿਬਾਨ ਦੇ ਬਚਨ ਸ਼ਮਸ਼ੀਰ ਦਾ ਰੂਪ ਧਾਰਨ ਕਰ ਕੇ ਅਗਿਆਨਤਾ ਜਾਂ ਅਧਰਮ ਰੂਪੀ ਬੁਰਾਈ ਨੂੰ ਜੜ੍ਹੋਂ ਖਤਮ ਕਰਦੇ ਪ੍ਰਤੱਖ ਦਿਸ ਰਹੇ ਹਨ ਅਤੇ ਅਵੱਸ਼ ਹੀ ਵਿੱਦਿਆ ਦਾ ਮਹਾਂਕੁੰਭ ਇਸ ਧਰਤੀ ’ਤੇ ਚਲੇਗਾ ।

■

# ਨਾਮ ਸਿਮਰਨ

*-ਭਾਈ ਵੀਰ ਸਿੰਘ**

ਨਾਮ ਇਕ ਧਨ ਹੈ, ਰਾਸ ਹੈ ਅਰ ਨਾਮ ਦਾਨ ਇਕ ਭਾਰੀ ਰਹਿਮਤ ਤੇ ਬਖ਼ਸ਼ਿਸ਼ ਹੈ, ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾਮ ਨੂੰ ਧਨ ਤੇ ਦਾਤ ਤੇ ਰਾਸ ਤੋਂ ਵੱਖਰ ਕਰ ਕੇ ਲਿਖਿਆ ਹੈ। ਨਾਮ ਕਦੇ ਅਫਲ ਨਹੀਂ ਜਾਂਦਾ। ਭਗਤ ਜੀ ਫੁਰਮਾਉਂਦੇ ਹਨ:

*ਰੇ ਜਿਹਬਾ ਕਰਉ ਸਤ ਖੰਡ॥*
*ਜਾਮਿ ਨ ਉਚਰਸਿ ਸ੍ਰੀ ਗੋਬਿੰਦ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੩)*

ਕਹਿੰਦੇ ਹਨ ਹੇ ਜੀਭ! ਜੇ ਤੂੰ ਨਾਮ ਨਾ ਲਵੇਂ ਤਾਂ ਤੇਰੇ ਸੱਤ ਟੋਟੇ ਕਰਾਂ, ਪਰ ਸ੍ਰੀ ਗੁਰੂ ਜੀ ਇਸ ਤੋਂ ਵੀ ਵੱਧ ਉਚਾਰਦੇ ਹਨ:

*ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩੬੨)*

ਨਾਮ ਨਾ ਜਪਣ ਵਾਲੀ ਜੀਭ ਤਿਲ-ਤਿਲ ਜਿੰਨੇ ਟੋਟੇ ਕਰ ਕੇ ਕਟੀ ਜਾਵੇ। ਸੋ ਸਿੱਧ ਕੀ ਹੋਇਆ ਕਿ ਜੀਭ ਨਾਲ ਨਾਮ ਜਪਣਾ ਚਾਹੀਏ। ਜੀਭ ਨਾਲ ਨਾਮ ਜਪਿਆਂ ਮਨ ਦੀ ਮੈਲ ਕਟੀ ਦੀ ਹੈ। ਮਨ ਜੋ ਸਾਰੇ ਉੱਡ ਰਿਹਾ ਹੈ, ਇੱਕ ਖਿਆਲ ਵੱਲ ਰੁਖ਼ ਕਰਦਾ ਹੈ, ਧਿਆਨ ਸ਼ਕਤੀ ਨੂੰ ਇਕ ਪਾਸੇ ਰਹਿਣ ਦਾ ਸੁਭਾ ਪੈਂਦਾ ਹੈ, ਪਰ ਨਾਮ ਜਪਣ ਵਾਲੇ ਨੂੰ ਇਸ ਖਿਆਲ ਦਾ ਜਤਨ ਜ਼ਰੂਰ ਲੋੜੀਏ ਕਿ ਮੈਂ ਨਾਮ ਜਪ ਰਿਹਾਂ ਹਾਂ, ਅਰ ਵਾਹਿਗੁਰੂ ਦਾ ਨਾਮ ਜਪ ਰਿਹਾ ਹਾਂ, ਅਰ ਵਹਿਗੁਰੂ ਮੇਰਾ ਪਿਆਰਾ ਤੇ ਮੈਨੂੰ ਪਿਆਰ ਕਰਨ ਵਾਲਾ ਹੈ, ਉਹ ਅਤਿ ਉੱਚਾ ਤੇ ਸੁੰਦਰ ਹੈ। ਇਸ ਪ੍ਰਕਾਰ ਦੇ ਗੁਣਾਂ ਦਾ ਚਿੰਤਨ ਕਰਦਿਆਂ ਜੀਭ ਦਾ ਜਪਣਾ ਖਾਲੀ ਨਹੀਂ ਜਾਂਦਾ। ਜਿਤਨੇ ਉੱਚੇ ਲੋਕ ਹੋਏ ਹਨ, ਸੋ ਕਿਸੇ ਨਾ ਕਿਸੇ ਤਰ੍ਹਾਂ ਰੱਬ ਨੂੰ ਹਰਦਮ ਯਾਦ ਰੱਖਦੇ ਸਨ। ਹਰਦਮ ਯਾਦ ਰੱਖਣਾ ਇਹੋ ਮੂਲ ਗੱਲ ਹੈ।

ਨਾਮ ਵਿਚ ਰੱਤਾ ਹੋਇਆ ਦਾਤਾ ਸਾਨੂੰ ਨਾਮ ਦੀ ਰਾਸ ਪਾ ਕੇ ਦੇਂਦਾ ਹੈ। ਇਸ ਨਾਲ ਨਾਮ ਦਾ ਨਿਵਾਸ ਹੁੰਦਾ ਹੈ। ਇਹ ਕਿਣਕਾ ਹੈ ਜੀਉਂਦਾ-ਜਾਗਦਾ ਨਾਮ ਦੀ ਰਾਸ ਦਾ ਜੋ ਅੰਦਰ ਨਿਵਾਸ ਪਾਉਂਦਾ ਹੈ ਤੇ ਇਸ ਵਿਚ ਸ਼ਕਤੀ ਹੈ ਕਿ ਮਘਾਇਆਂ ਮਘਦਾ ਹੈ ਤੇ ਵਧਾਇਆਂ ਵਧਦਾ ਹੈ। ਇਸ ਕਰਕੇ ਮਹਾਰਾਜ ਜੀ ਨੇ ਕਿਹਾ ਹੈ:

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਵਾਹਿਗੁਰੂ ਦਾ ਨਾਮ ਜਪਦਿਆਂ ਵਾਹਿਗੁਰੂ ਵਿਚ ਪ੍ਰਾਪਤ ਹੋਣਾ ਹੈ। ਇਹ ਸਾਡਾ ਆਸ਼ਾ ਸਨਮੁਖ ਰਹੇ। ਏਹ ਗੱਲ ਕਦੇ ਨਾ ਭੁੱਲੇ। ਇਸ ਤਰ੍ਹਾਂ ਇਕ ਵਾਹਿਗੁਰੂ ਦੇ ਨਾਮ ਦਾ ਸਿਮਰਨ ਜੋ ਅੰਦਰ ਵਸਾਇਆ ਤਾਂ ਚਾਹੀਏ ਕਿ ਸੁਰਤ ਇੱਕ ਵਿਚ ਟਿਕੇ ਪਰ ਹੁੰਦਾ ਇਹ ਹੈ ਕਿ ਸੁਰਤ ਇੱਕ ਵਿਚ ਨਹੀਂ ਟਿਕਦੀ, ਅਨੇਕ ਸੰਕਲਪਾਂ ਵਿਕਲਪਾਂ ਤੇ ਫੁਰਨਿਆਂ ਵਿਚ ਪਈ ਭਟਕਦੀ ਹੈ, ਸੋ ਉਹ 'ਇਕ' ਸਿਮਰਨ ਜੋ ਅੰਦਰ ਅਸਾਂ ਜਪ ਜਪ

ਕੇ ਪਾਉਣਾ ਸੀ, ਉਹ ਅਨੇਕਤਾਈ-ਫੁਰਨਿਆਂ ਦੇ ਵਿਚ ਰਲ ਗਿਆ। ਪਰ ਇਕ ਨਾਮ ਇਕ ਵਾਹਿਗੁਰੂ ਵਿਚ ਸਮਾਈ ਦੇ ਗਿਆ-ਇਹ ਬਿਬੇਕ ਹੈ। ਬਿਬੇਕ ਨਾਮ ਵਿਚਾਰ ਦਾ ਹੈ।

ਰਾਮ ਰਾਮ ਕਹਿਣ ਮਾਤਰ ਤਾਂ ਲੋਕੀਂ ਅਚਰਜ ਵੇਲੇ, ਘਬਰਾ ਵੇਲੇ, ਭੈ ਵੇਲੇ, ਸਹੁੰ ਖਾਣ ਵੇਲੇ ਭੀ ਕਹਿ ਦੇਂਦੇ ਹਨ ਪਰ ਉਸ ਕਹਿਣ ਨਾਲ 'ਨਾਮ-ਪ੍ਰੇਮੀ' ਨਹੀਂ ਹੋ ਜਾਈਦਾ। ਪਰ ਇਸੇ ਨਾਮ ਨਾਲ ਵਾਹਿਗੁਰੂ ਪ੍ਰਾਪਤੀ ਦਾ ਫਲ ਮਿਲਣਾ ਹੈ, ਉਹ ਤਾਂ ਮਿਲਦਾ ਹੈ ਜੇ ਗੁਰੂ-ਮਿਹਰ ਨਾਲ ਨਾਮ ਨੂੰ ਮਨ ਵਿਚ ਵਸਾਇਆ ਜਾਵੇ। ਨਾਮ ਦਾ ਕਿਣਕਾ ਅੰਦਰ ਲਹਿ ਜਾਵੇ, ਧਸ ਜਾਵੇ! ਇਸਦਾ ਹਿਰਦੇ ਵੱਸਣਾ ਮੂਲ ਰਾਸ ਦੀ ਪ੍ਰਾਪਤੀ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ:

*ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥*
*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੫)*

ਨਾਮ ਜਪਣਾ ਹੀ ਰਸਨਾ ਨਾਲ ਹੈ। ਇਸ ਨੇ ਰਸਨਾ ਤੋਂ ਹੀ ਹਿਰਦੇ ਵਿਚ ਜਾਣਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਇਹ ਚਲਾ ਗਿਆ ਹੈ, ਉਨ੍ਹਾਂ ਨੇ ਸੰਸਾਰ ਵਿਚ ਹੀ ਵੱਸਣਾ ਹੈ ਤੇ ਵਰਤਣਾ ਹੈ, ਸੋ ਇਨ੍ਹਾਂ ਵਰਤਾਵਿਆਂ ਵਿਚ ਮਨ ਨੇ ਖਿੰਡਣਾ ਤੇ ਮੈਲਿਆਂ ਬੀ ਕਈ ਵੇਰ ਹੋ ਜਾਣਾ ਹੈ। ਉਹ ਮੈਲ ਰਸਨਾ ਦੇ ਜਪ ਨਾਲ ਉਤਰਦੀ ਹੈ। ਫੇਰ ਮਨ ਵਾਲਾ ਸਿਮਰਨ ਸਫਾ ਹੋ ਕੇ ਟੁਰਦਾ ਹੈ। ਜੋ ਅੰਦਰ ਕਿਣਕਾ ਵਸਿਆ ਹੈ ਤੇ ਸਤਿਗੁਰ ਨੇ ਵਸਾਇਆ ਹੈ ਇਸ ਨੂੰ ਅੰਦਰ ਸੰਭਾਲਣਾ ਹੈ:

*ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩)*

ਫੇਰ ਧਨ ਬੰਨਣ ਵਾਂਙ ਬੰਨ੍ਹ ਕੇ ਰੱਖ ਛੱਡਣਾ ਮਤਲਬ ਨਹੀਂ। ਇਸ ਨੂੰ ਗਹੁ ਕਰਕੇ ਸੰਭਾਲਣਾ ਤੇ ਇਸ ਦਾ ਵਪਾਰ ਕਰਨਾ ਹੈ, ਭਾਵ ਇਹ ਹੈ ਕਿ ਇਹ ਰਾਸ ਜੋ ਮਿਲੀ ਹੈ ਸੋ ਵਧਾਉਣੀ ਹੈ। ਉਹ ਜੋ ਨਾਮ ਮਿਲਿਆ ਹੈ, ਉਸ ਨੂੰ ਹੁਣ ਭੁੱਲ ਵਿਚ ਨਹੀਂ ਜਾਣ ਦੇਣਾ, ਮਨ ਵਿਚ ਵਸੇ ਕਿ ਜੀਭ 'ਤੇ ਕਿ ਦੋਹੀਂ ਥਾਈਂ, ਭੁੱਲ ਨਹੀਂ ਪੈਣ ਦੇਣੀ ਤੇ ਸਤਿਗੁਰ ਦੀ ਟੇਕ ਸਦਾ ਰੱਖਣੀ ਹੈ, ਇਸ ਤਰ੍ਹਾਂ ਇਹ ਚੇਤੇ ਕਰਨ ਦਾ, ਸਿਮਰਨ ਕਰਨ ਦਾ ਵਿਉਪਾਰ ਟੁਰੇਗਾ, ਇਸ ਦੇ ਟੁਰਦਿਆਂ-ਟੁਰਦਿਆਂ ਮਨ ਦੀਆਂ ਸੂਖ਼ਮ ਮੈਲਾਂ ਤੇ ਕਾਈਆਂ ਕੱਟੀਂਦੀਆਂ ਜਾਣਗੀਆਂ, ਅੰਤ ਨਾਮ ਇਕ ਰਸ ਰੂਪਤਾ ਫੇਰ ਵਧਦੀ-ਵਧਦੀ ਲਿਵ ਬਣ ਜਾਏਗੀ। ਪਰ ਸਿਮਰਨ ਇਕ ਬੜੀ ਕਠਨ ਗੱਲ ਜਾਪਦੀ ਹੈ, ਹਰ ਵੇਲੇ ਸੁਆਦ ਨਹੀਂ ਰਹਿੰਦਾ, ਹਰ ਵੇਲੇ ਖਿੱਚ ਨਹੀਂ ਰਹਿੰਦੀ। ਕਿਸੇ ਵੇਲੇ ਮਨ ਉਚਾਟਰਾ ਹੋ ਜਾਂਦਾ ਹੈ, ਮਨ ਉਟਕ ਜਾਂਦਾ ਹੈ, ਫੇਰ ਮੱਲੋ-ਮਲੀ ਜੀਭ ਹਿਲਾਈਦੀ ਹੈ।

ਇਸੇ ਕਰਕੇ ਭਗਤ ਜਨ, ਰੱਬ ਦੇ ਪਿਆਰੇ ਜਗਿਆਸੂ, ਪਰਮੇਸ਼ਰ ਦੇ ਨਾਮ ਜਪਣ ਦਾ ਪ੍ਰਵਾਹ ਨਹੀਂ ਛੋਡਦੇ:

*ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੬)* ■

# ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ, ਬਾਗੇਸ਼ਵਰ

*-ਡਾ. ਪਰਮਵੀਰ ਸਿੰਘ**

ਅਲਮੋੜਾ ਤੋਂ ਤਕਰੀਬਨ ੭੫ ਕਿਲੋਮੀਟਰ ਦੀ ਦੂਰੀ 'ਤੇ ਸਰਜੂ ਅਤੇ ਗੋਮਤੀ ਨਦੀ ਦੇ ਸੰਗਮ ਅਸਥਾਨ ਦੇ ਕੰਢੇ 'ਤੇ ਬਾਗੇਸ਼ਵਰ ਨਗਰ ਵਸਿਆ ਹੋਇਆ ਹੈ। ਇੱਥੇ ਸ਼ਿਵਜੀ ਦਾ ਇਕ ਪੁਰਾਤਨ ਮੰਦਰ ਬਹੁਤ ਪ੍ਰਸਿੱਧ ਹੈ।

ਬਾਗੇਸ਼ਵਰ ਦੇ ਇਸ ਪ੍ਰਸਿੱਧ ਮੰਦਰ ਤੋਂ ਲਗ-ਪਗ ੧੦੦ ਮੀਟਰ ਦੀ ਦੂਰੀ 'ਤੇ 'ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ' ਸੁਸ਼ੋਭਿਤ ਹੈ। ਪੁਰਾਣੇ ਬਜ਼ਾਰਾਂ ਵਿੱਚੋਂ ਹੁੰਦੇ ਹੋਏ ਜਦੋਂ ਮੰਦਰ ਕੋਲ ਖੜੇ ਹੋ ਕੇ ਸਰਜੂ ਨਦੀ ਤੋਂ ਆਉਣ ਵਾਲੇ ਵਹਾਅ ਵੱਲ ਨਜ਼ਰ ਮਾਰੀਏ ਤਾਂ ਗੁਰਦੁਆਰਾ ਸਾਹਿਬ ਦਾ ਨਿਸ਼ਾਨ ਸਾਹਿਬ ਨਜ਼ਰੀਂ ਪੈ ਜਾਂਦਾ ਹੈ। ਮੁੱਢਲੇ ਰੂਪ ਵਿਚ ਇਹ ਗੁਰਧਾਮ ਕਦੋਂ ਹੋਂਦ ਵਿਚ ਆਇਆ? ਜਾਂ ਦੇਸ਼-ਵੰਡ ਤੋਂ ਪਹਿਲਾਂ ਇਸ ਦਾ ਕੀ ਰੂਪ ਸੀ? ਇਸ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਕਿਹਾ ਜਾਂਦਾ ਹੈ ਕਿ ਪੁਰਾਤਨ ਸਮੇਂ ਵਿਚ ਇਕ ਥੜ੍ਹੇ ਕੋਲ ਨਿਸ਼ਾਨ ਸਾਹਿਬ ਮੌਜੂਦ ਸੀ ਅਤੇ ਉੱਥੇ ਰਹਿਣ ਵਾਲੇ ਪੰਜਾਬੀ ਪਰਵਾਰ ਇਸਦੇ ਦਰਸ਼ਨ ਕਰਨ ਲਈ ਆਉਂਦੇ ਸਨ। ਉੱਥੋਂ ਦੇ ਲੋਕਾਂ ਨਾਲ ਵਿਚਾਰ ਕਰਨ ਤੋਂ ਪਤਾ ਲੱਗਦਾ ਹੈ ਕਿ ਕਿਸੇ ਸਮੇਂ ਇਹ ਇਕ ਅਬਾਦ ਅਸਥਾਨ ਸੀ ਅਤੇ ਮਹੰਤ ਇਸਦੀ ਸੇਵਾ-ਸੰਭਾਲ ਕਰਦੇ ਸਨ ਪਰ ਸਮੇਂ ਦੇ ਨਾਲ ਇਸ ਦੇ ਆਲੇ-ਦੁਆਲੇ ਸਥਾਨਕ ਲੋਕਾਂ ਵੱਲੋਂ ਕਬਜ਼ੇ ਹੋ ਗਏ ਸਨ ਪਰ ਫਿਰ ਵੀ 'ਸ੍ਰੀ ਥੜ੍ਹਾ ਸਾਹਿਬ' ਵਾਲਾ ਅਸਥਾਨ ਬਚਿਆ ਰਿਹਾ ਸੀ।

ਇਸ ਅਸਥਾਨ ਸੰਬੰਧੀ ਸਭ ਤੋਂ ਮਹੱਤਵਪੂਰਨ ਜਾਣਕਾਰੀ 'ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ' ਦੇ ਸਾਬਕਾ ਮੈਨੇਜਰ ਗਿਆਨੀ ਹਰਚਰਨ ਸਿੰਘ ਰਾਹੀਂ ਸਾਹਮਣੇ ਆਉਂਦੀ ਹੈ। ਆਪਣੀ ਇਕ ਲਿਖਤ ਵਿਚ ਇਹ ਦੱਸਦੇ ਹਨ ਕਿ ਅਪ੍ਰੈਲ ੧੯੬੯ ਵਿਚ ਬਾਗੇਸ਼ਵਰ ਦੇ ਸ੍ਰੀ ਭਗਵਾਨ ਦਾਸ ਕੱਕੜ ਦੀ ਚਿੱਠੀ ਗੁਰਦੁਆਰਾ ਸ੍ਰੀ ਨਾਨਕਮਤਾ ਦੇ ਪ੍ਰਧਾਨ ਕਰਨਲ ਲਾਲ ਸਿੰਘ ਜੀ ਨੂੰ ਆਈ ਜਿਸ ਵਿਚ ਦੱਸਿਆ ਗਿਆ ਸੀ ਕਿ ਇਹ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ ਅਤੇ ਬਹੁਤ ਸਾਰੀ ਜਗੀਰ ਗੁਰ-ਅਸਥਾਨ ਦੇ ਨਾਂ ਸੀ ਪਰ ਹੁਣ ਕੇਵਲ ਇਕ ਥੜ੍ਹਾ ਸਾਹਿਬ ਬਚਿਆ ਹੈ ਜਿਸ 'ਤੇ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਆਪ ਇਸ ਅਸਥਾਨ ਦੀ ਸੇਵਾ-ਸੰਭਾਲ ਕਰਨ ਦੀ ਕਿਰਪਾ ਕਰੋ। ਪ੍ਰਧਾਨ ਸਾਹਿਬ ਨੇ ਉੱਥੇ ਜਾ ਕੇ ਸਮੁੱਚੀ ਜਾਣਕਾਰੀ ਪ੍ਰਾਪਤ ਕਰਨ ਦੀ ਜ਼ਿੰਮੇਵਾਰੀ ਸੌਂਪੀ ਤਾਂ ਸ੍ਰੀ ਵਿਸਾਖੀ ਰਾਮ ਅਤੇ ਸ. ਆਸਾ ਸਿੰਘ ਨਾਲ ਉੱਥੇ ਜਾਣ ਦਾ ਸੁਭਾਗ ਪ੍ਰਾਪਤ ਹੋਇਆ।

** ਸਿੱਖ ਵਿਸ਼ਵਕੋਸ਼ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ: ੯੮੭੨੦-੭੪੩੨੨*

ਉਸ ਸਮੇਂ ਇਹ ਨਗਰ ਅਲਮੋੜਾ ਜ਼ਿਲ੍ਹੇ ਵਿਚ ਪੈਂਦਾ ਸੀ ਅਤੇ ਉੱਥੋਂ ਦੇ ਮਾਲ ਵਿਭਾਗ ਵਿੱਚੋਂ ਇਸ ਗੁਰਧਾਮ ਦੀ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕਰਨ ਵਾਲੇ ਕਾਗਜ਼ ਨਜ਼ਰੀਂ ਪਏ ਜਿਹੜੇ ਕਿ ਉੱਥੋਂ ਦੇ ਰਾਜੇ ਬਾਜ਼ ਬਹਾਦਰ ਦੁਆਰਾ ਗੁਰੂ ਨਾਨਕ ਦੇਵ ਜੀ ਦੇ ਨਾਂ ਜ਼ਮੀਨ ਭੇਟ ਕਰਨ ਦੀ ਸ਼ਾਹਦੀ ਭਰਦੇ ਸਨ। ਸਰਕਾਰੀ ਰਿਕਾਰਡ ਵਿਚ ਇਹ ਜਾਣਕਾਰੀ ਦਰਜ ਕੀਤੀ ਮਿਲਦੀ ਹੈ :

"੧੯੩੫ ਈਸਵੀ ਮਹਾਰਾਜ ਅਧੀਰਾਜ ਬਾਜ਼ ਬਹਾਦੁਰ ਚੰਦ ਕਤਯੂਰ ਭੂਮੀ ਚੜਾਈ। ਬਾਮੂਜਬ ਹੁਕਮ ਅਧਿਕਾਰੀ ਗੁਰੂ ਨਾਨਕ ਬਾਲਾ ਜ਼ਮੀਨ ਸ਼ਾਮਲ ਖਾਲਸਾ ਮੰਡਲ ਸ਼ੇਰਾ ਕੇ ਹੂਆ।"

ਇਸਦੇ ਨਾਲ ਹੀ ਗੁਰਦੁਆਰਾ ਸਾਹਿਬ ਨੂੰ ੪੦੦ ਨਾਲੀ ਜ਼ਮੀਨ ਭੇਟ ਕਰਨ ਦਾ ਵੇਰਵਾ ਵੀ ਮਿਲਦਾ ਹੈ। ੨੦ ਨਾਲੀ ਦਾ ਇਕ ਏਕੜ ਮੰਨਿਆ ਜਾਂਦਾ ਹੈ, ਇਸ ਹਿਸਾਬ ਨਾਲ ੨੦ ਏਕੜ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਲਗਾਈ ਗਈ ਸੀ। ਉਸ ਇਲਾਕੇ ਵਿਚ ਰਾਜਿਆਂ ਮਹਾਰਾਜਿਆਂ ਦੁਆਰਾ ਧਰਮ ਅਰਥ ਦਾਨ ਕੀਤੀ ਜਾਣ ਵਾਲੀ ਜ਼ਮੀਨ ਨੂੰ 'ਗੂੰਠ' ਕਿਹਾ ਜਾਂਦਾ ਹੈ। ਗਿਆਨੀ ਜੀ ਦੱਸਦੇ ਹਨ ਮਹਾਰਾਜਾ ਬਾਜ਼ ਬਹਾਦਰ ਚੰਦ ਕਤਿਊਰ ਨੇ ਇਹ ਜ਼ਮੀਨ ਗੁਰੂ ਸਾਹਿਬ ਦੇ ਨਾਂ ਭੇਟ ਕੀਤੀ ਸੀ।

ਮਾਲ ਵਿਭਾਗ ਦੇ ਕਾਗਜ਼ਾਂ ਵਿਚ ਦਰਜ ਇਸ ਜ਼ਮੀਨ 'ਤੇ ਹੁਣ ਕਬਜ਼ੇ ਹੋ ਗਏ ਹਨ ਜਿਸ ਵਿਚ ਇਸ ਅਸਥਾਨ ਦੇ ਪੁਜਾਰੀਆਂ ਦਾ ਬਹੁਤ ਕਸੂਰ ਦੱਸਿਆ ਜਾਂਦਾ ਹੈ ਜਿਨ੍ਹਾਂ ਨੇ 'ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ' ਅਤੇ ਨਿਸ਼ਾਨ ਸਾਹਿਬ ਨੂੰ ਛੱਡ ਕੇ ਹੌਲੀ-ਹੌਲੀ ਸਾਰੀ ਜ਼ਮੀਨ ਬਾਹਰਲੇ ਲੋਕਾਂ ਨੂੰ ਵੇਚ ਦਿੱਤੀ ਸੀ। ਜਦੋਂ ਗਿਆਨੀ ਹਰਚਰਨ ਸਿੰਘ ਉੱਥੇ ਗਏ ਸਨ ਤਾਂ ਸ਼ੰਕਰ ਲਾਲ ਪੁਜਾਰੀ ਉਸ ਅਸਥਾਨ ਦੀ ਸੇਵਾ-ਸੰਭਾਲ ਕਰਦਾ ਸੀ ਅਤੇ ਆਪਣਾ ਗੁਜ਼ਾਰਾ ਕਰਨ ਲਈ ਉਸ ਨੇ ਇਕ ਛੋਟਾ ਜਿਹਾ ਹੋਟਲ ਖੋਲ ਰੱਖਿਆ ਸੀ। ਗੁਰਦੁਆਰਾ ਨਾਨਕਮਤਾ ਦੀ ਕਮੇਟੀ ਨੇ ਇੱਥੋਂ ਦੇ ਇਕ ਪ੍ਰਚਾਰਕ ਗਿਆਨੀ ਪ੍ਰੀਤਮ ਸਿੰਘ ਜਬੋਵਾਲ ਨੂੰ ਬਾਗੇਸ਼ਵਰ ਭੇਜਿਆ ਸੀ ਜਿਸ ਨੇ ਉੱਥੋਂ ਦੇ ਪੰਜਾਬੀ ਪਰਵਾਰਾਂ ਨਾਲ ਮਿਲ ਕੇ ਇਸ ਗੁਰਧਾਮ ਦੀ ਸਾਂਭ-ਸੰਭਾਲ ਲਈ ਵਿਸ਼ੇਸ਼ ਯਤਨ ਅਰੰਭ ਕਰ ਦਿੱਤੇ ਸਨ। ਛੇਤੀ ਹੀ ਥੜ੍ਹਾ ਸਾਹਿਬ ਦੇ ਨਾਲ ਦੋ ਕਮਰੇ ਲੈ ਕੇ ਇਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ ਗਿਆ ਅਤੇ ਦੂਜਾ ਗ੍ਰੰਥੀ ਸਿੰਘ ਦੀ ਰਿਹਾਇਸ਼ ਲਈ ਵਰਤਿਆ ਜਾਣ ਲੱਗਿਆ ਸੀ। ੧੯੭੫ ਈ. ਵਿਚ ਗੁਰਦੁਆਰਾ ਸਾਹਿਬ ਦੇ ਨਾਲ ਲੱਗਦੇ ਘਰਾਂ ਦੇ ਲਗਪਗ ਸਮੂਹ ਕਮਰਿਆਂ ਦਾ ਕਬਜ਼ਾ ਛੁਡਾ ਕੇ ਪ੍ਰਬੰਧ ਵਿਚ ਸੁਧਾਰ ਲਿਆਉਣ ਦਾ ਯਤਨ ਕੀਤਾ ਗਿਆ। ਇਸ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਵਿਚ ਬਾਗੇਸ਼ਵਰ ਦੇ ਪੰਜਾਬੀ ਪਰਵਾਰਾਂ ਦਾ ਵਿਸ਼ੇਸ਼ ਯੋਗਦਾਨ ਸੀ। ਇਸ ਲਈ ਜਦੋਂ ਪ੍ਰਬੰਧ ਨੂੰ ਪੱਕੇ ਪੈਰੀਂ ਕਰਨ ਲਈ ਇਕ

ਸਥਾਨਕ ਕਮੇਟੀ ਦਾ ਗਠਨ ਕੀਤਾ ਗਿਆ ਤਾਂ ਸ੍ਰੀ ਭਗਵਾਨ ਦਾਸ ਕੱਕੜ ਨੂੰ ਪ੍ਰਧਾਨ ਅਤੇ ਸ. ਜੁਗਿੰਦਰ ਸਿੰਘ ਨੂੰ ਸੈਕਟਰੀ ਬਣਾਇਆ ਗਿਆ। ਬੈਂਕ ਵਿਚ ਗੁਰਦੁਆਰਾ ਸਾਹਿਬ ਦੇ ਨਾਂ ਖਾਤਾ ਖੋਲਿਆ ਗਿਆ ਜਿਸ ਵਿਚ ਦਾਨੀ ਸੱਜਣਾਂ ਦੁਆਰਾ ਦਿੱਤੀ ਗਈ ਮਾਇਆ ਨਾਲ ਗੁਰਦੁਆਰਾ ਸਾਹਿਬ ਦੀ ਜ਼ਮੀਨ 'ਤੇ ਕਾਬਜ਼ ਲੋਕਾਂ ਨੂੰ ਹਟਾਇਆ ਗਿਆ ਅਤੇ ਪ੍ਰਬੰਧ ਵਿਚ ਨਿਰੰਤਰ ਸੁਧਾਰ ਹੋਣ ਲੱਗਿਆ।

ਉਤਰਾਖੰਡ ਦੀ ਯਾਤਰਾ ਕਰਦੇ ਹੋਏ ਜਦੋਂ ੪ ਮਈ, ੨੦੨੩ ਈ. ਨੂੰ ਇਸ ਗੁਰਦੁਆਰਾ ਸਾਹਿਬ ਵਿਖੇ ਦਰਸ਼ਨ ਕਰਨ ਲਈ ਪੁੱਜੇ ਤਾਂ ਸ੍ਰੀ ਕਿਸ਼ਨ ਕੁਮਾਰ ਸੋਨੀ ਨਾਲ ਮੁਲਾਕਾਤ ਹੋਈ। ਇਨ੍ਹਾਂ ਨੂੰ ਸੋਨੀ ਪ੍ਰਧਾਨ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਅਤੇ ਮੌਜੂਦਾ ਸਮੇਂ ਵਿਚ ਇਹੀ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਵਿਚ ਵਿਸ਼ੇਸ਼ ਰੁਚੀ ਲੈ ਰਹੇ ਹਨ। ਇਹ ਸ੍ਰੀ ਪਰਸ਼ੂ ਰਾਮ ਸੋਨੀ ਦੇ ਸਪੁੱਤਰ ਹਨ ਜਿਹੜੇ ਕਿ ਦੇਸ਼-ਵੰਡ ਉਪਰੰਤ ਪਾਕਿਸਤਾਨ ਤੋਂ ਇੱਥੇ ਆ ਕੇ ਵੱਸ ਗਏ ਸਨ। ਇਨ੍ਹਾਂ ਦੇ ਨਾਲ ਹੀ ਕੁਝ ਹੋਰ ਪੰਜਾਬੀ ਸਹਿਜਧਾਰੀ ਪਰਵਾਰ ਵੀ ਇੱਥੇ ਆ ਕੇ ਵੱਸ ਗਏ ਸਨ। ਇਨ੍ਹਾਂ ਨੇ ਦੱਸਿਆ ਕਿ ਇੱਥੇ ਮੌਜੂਦ ਪੰਜਾਬੀ ਸਹਿਜਧਾਰੀ ਪਰਵਾਰਾਂ ਨੇ ਇਕੱਠੇ ਹੋ ਕੇ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਤਾਂ ਅਰੰਭ ਕਰ ਦਿੱਤੀ ਪਰ ਇਹ ਜਗ੍ਹਾ ਬਹੁਤ ਥੋੜ੍ਹੀ ਸੀ। ਪਿਤਾ ਜੀ ਅਤੇ ਕੁਝ ਹੋਰ ਪੰਜਾਬੀ ਸਹਿਜਧਾਰੀ ਪਰਵਾਰਾਂ ਨੇ ਰਲ ਕੇ ਗੁਰਦੁਆਰਾ ਸਾਹਿਬ ਦੇ ਨਾਲ ਲੱਗਦੀ ਜ਼ਮੀਨ ਲੈਣੀ ਸ਼ੁਰੂ ਕਰ ਦਿੱਤੀ ਸੀ ਅਤੇ ਪੱਥਰਾਂ ਵਾਲੇ ਇਕ ਛੋਟੇ ਜਿਹੇ ਦੋ ਮੰਜ਼ਲਾ ਗੁਰਦੁਆਰਾ ਸਾਹਿਬ ਦੀ ਉਸਾਰੀ ਕਰ ਲਈ ਸੀ। ੧੯੮੪ ਈ. ਵਿਚ ਭਾਰਤ ਸਰਕਾਰ ਦੁਆਰਾ ਕਰਵਾਏ ਗਏ ਸਿੱਖ ਕਤਲ-ਏ-ਆਮ ਸਮੇਂ ਇਨ੍ਹਾਂ ਦੀ ਉਮਰ ਲਗਪਗ ੧੯ ਸਾਲ ਦੀ ਸੀ ਉਸ ਸਮੇਂ ਇਸ ਗੁਰਦੁਆਰਾ ਸਾਹਿਬ ਦਾ ਭਾਰੀ ਨੁਕਸਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ ਸੀ। ਗੁਰਦੁਆਰਾ ਸਾਹਿਬ ਨਾਲ ਇਨ੍ਹਾਂ ਦਾ ਬਹੁਤ ਲਗਾਉ ਸੀ ਅਤੇ ਇਸ ਦੀ ਪੁਨਰ-ਉਸਾਰੀ ਅਤੇ ਮਾਣ-ਮਰਿਆਦਾ ਬਹਾਲ ਕਰਨ ਦੀ ਮਨ ਵਿਚ ਬਹੁਤ ਇੱਛਾ ਸੀ। ਉਸ ਸਮੇਂ ਇਹ ਕਾਸ਼ੀਪੁਰ ਵਿਚ ਪੜ੍ਹ ਰਹੇ ਸਨ ਅਤੇ ਗੁਰਦੁਆਰਾ ਨਾਨਕਮਤਾ ਸਾਹਿਬ ਦਰਸ਼ਨ ਕਰਨ ਲਈ ਗਏ ਤਾਂ ਉੱਥੇ ਬਾਬਾ ਫ਼ੌਜਾ ਸਿੰਘ ਕਾਰ-ਸੇਵਾ ਵਾਲਿਆਂ ਨਾਲ ਮੁਲਾਕਾਤ ਹੋਈ। ਉਨ੍ਹਾਂ ਨੇ ਪੁੱਛਿਆ ਕਿੱਥੋਂ ਆਏ ਹੋ ਤਾਂ ਦੱਸਿਆ ਕਿ ਬਾਗੇਸ਼ਵਰ ਦਾ ਰਹਿਣ ਵਾਲਾ ਹਾਂ। ਉਨ੍ਹਾਂ ਨੂੰ ੧੯੮੪ ਤੋਂ ਬਾਅਦ ਪੈਦਾ ਹੋਏ ਹਾਲਾਤ ਦੇ ਮੱਦੇਨਜ਼ਰ ਬਾਗੇਸ਼ਵਰ ਦੇ ਗੁਰਦੁਆਰਾ ਸਾਹਿਬ ਬਾਰੇ ਜਾਣਕਾਰੀ ਦਿੱਤੀ ਤਾਂ ਉਹ ਗੁਰਦੁਆਰਾ ਸਾਹਿਬ ਦੀ ਪੁਨਰ-ਉਸਾਰੀ ਲਈ ਯਤਨਸ਼ੀਲ ਹੋ ਗਏ। ਇਨ੍ਹਾਂ ਦੇ ਸਮੇਂ ਗੁਰਦੁਆਰਾ ਸਾਹਿਬ ਦੀ ਨਵ-ਉਸਾਰੀ ਹੋਈ ਸੀ ਅਤੇ ਇਨ੍ਹਾਂ ਤੋਂ ਬਾਅਦ ਬਾਬਾ ਤਰਸੇਮ ਸਿੰਘ ਜੀ ਇਸ ਅਸਥਾਨ ਦੀ ਸੇਵਾ-ਸੰਭਾਲ ਕਰ ਰਹੇ ਹਨ। ਲੰਗਰ ਦੀ ਇਮਾਰਤ ਅਤੇ ਰਿਹਾਇਸ਼ ਲਈ ਕਮਰਿਆਂ ਦੀ ਉਸਾਰੀ ਵਿਚ ਇਨ੍ਹਾਂ ਦਾ ਹੀ

ਵਿਸ਼ੇਸ਼ ਯੋਗਦਾਨ ਹੈ।

ਸੋਨੀ ਪ੍ਰਧਾਨ ਨੇ ਦੱਸਿਆ ਕਿ ਇਹ ਰਸਤਾ ਕੈਲਾਸ਼ ਪਰਬਤ ਵੱਲ ਜਾਂਦਾ ਹੈ ਅਤੇ ੧੯੮੪ ਤੋਂ ਪਹਿਲਾਂ ਹੇਮਕੁੰਟ ਦੇ ਦਰਸ਼ਨ ਕਰਨ ਲਈ ਜਾਣ ਵਾਲੀ ਸੰਗਤ ਵਾਪਸੀ ਸਮੇਂ ਕਰਨ-ਪ੍ਰਯਾਗ, ਥਰੈਲੀ, ਗੁਆਲਦਮ, ਬੈਜਨਾਥ ਆਦਿ ਨਗਰਾਂ ਵਿੱਚੋਂ ਹੁੰਦੇ ਹੋਈ ਬਾਗੇਸ਼ਵਰ ਵਿਖੇ ਗੁਰੂ ਜੀ ਦੇ ਇਸ ਅਸਥਾਨ 'ਤੇ ਦਰਸ਼ਨ ਕਰਨ ਲਈ ਆਉਂਦੀ ਸੀ ਅਤੇ ਇੱਥੋਂ ਅੱਗੇ ਰੀਠਾ ਸਾਹਿਬ ਅਤੇ ਨਾਨਕਮਤਾ ਦੇ ਦਰਸ਼ਨ ਕਰਨ ਲਈ ਚਲੀ ਜਾਂਦੀ ਸੀ। ਮੌਜੂਦਾ ਸਮੇਂ ਵਿਚ ਲਗਪਗ ੩੫੦੦ ਸੁਕੇਅਰ ਫੁੱਟ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ ਅਤੇ ਰਿਹਾਇਸ਼ ਲਈ ਕਮਰੇ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਵਿਚ ਭਾਵੇਂ ਕਿ ਰੀਠਾ ਸਾਹਿਬ ਵਿਖੇ ਕਾਰ-ਸੇਵਾ ਕਰ ਰਹੇ ਬਾਬਾ ਤਰਸੇਮ ਸਿੰਘ ਅਤੇ ਬਾਬਾ ਸ਼ਾਮ ਸਿੰਘ ਦਾ ਵਡਮੁੱਲਾ ਯੋਗਦਾਨ ਹੈ ਪਰ ਇਸ ਨੂੰ ਹੋਰ ਵਧੇਰੇ ਸੁਚੱਜੇ ਢੰਗ ਨਾਲ ਕੀਤਾ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਇਨ੍ਹਾਂ ਨੇ ਇਕ ਪਿੱਪਲ ਬਾਰੇ ਜਾਣਕਾਰੀ ਪ੍ਰਦਾਨ ਕੀਤੀ ਜਿਹੜਾ ਕਿ ਗੁਰਦੁਆਰਾ ਸਾਹਿਬ ਤੋਂ ਲਗਪਗ ੨ ਕਿਲੋਮੀਟਰ ਦੂਰ ਹੈ। ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਸਭ ਤੋਂ ਪਹਿਲਾਂ ਇਸ ਪਿੱਪਲ ਹੇਠਾਂ ਆ ਕੇ ਬਿਰਾਜਮਾਨ ਹੋਏ ਸਨ। ਇਹ ਪਿੱਪਲ ਸੁੱਕਿਆ ਹੋਇਆ ਸੀ ਅਤੇ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਨਾਲ ਇਹ ਹਰਾ ਹੋ ਗਿਆ ਸੀ। ਇਸ ਪਿੱਪਲ ਦੀ ਇਲਾਕੇ ਦੇ ਲੋਕਾਂ ਵਿਚ ਬਹੁਤ ਮਾਨਤਾ ਹੈ। ਜਦੋਂ ਇਸ ਪਿੱਪਲ ਨੂੰ ਦੇਖਣ ਗਏ ਤਾਂ ਪਤਾ ਲੱਗਿਆ ਕਿ ਸਥਾਨਕ ਲੋਕਾਂ ਨੇ ਆਪਣੇ ਵਿਸ਼ਵਾਸ ਅਨੁਸਾਰ ਇਸ ਦੇ ਆਲੇ-ਦੁਆਲੇ ਛੋਟੀਆਂ-ਛੋਟੀਆਂ ਮੂਰਤੀਆਂ ਰੱਖ ਲਈਆਂ ਹਨ। ਅਖ਼ੀਰ ਉਨ੍ਹਾਂ ਦੱਸਿਆ ਕਿ ਗੁਰਦੁਆਰਾ ਸਾਹਿਬ ਨਾਲ ਸੰਬੰਧਿਤ ਬਹੁਤ ਸਾਰੇ ਕਾਰਜ ਕਰਨੇ ਬਾਕੀ ਹਨ ਜਿਨ੍ਹਾਂ ਨੂੰ ਪੂਰਾ ਕਰਨ ਲਈ ਮਾਇਆ ਦੀ ਲੋੜ ਪੈਂਦੀ ਹੈ। ਥੋੜ੍ਹੇ ਬਹੁਤ ਕਾਰਜ ਤਾਂ ਆਪ ਹੀ ਕਰ ਲਏ ਜਾਂਦੇ ਹਨ ਪਰ ਵੱਡੇ ਕਾਰਜ ਕਰਨ ਲਈ ਕੁਝ ਔਖ ਹੋ ਜਾਂਦੀ ਹੈ। ਜੇਕਰ ਸਿੱਖ ਸੰਗਤ ਦੁਬਾਰਾ ਇਸ ਇਲਾਕੇ ਵਿਚ ਆਉਣੀ ਸ਼ੁਰੂ ਹੋ ਜਾਵੇ ਤਾਂ ੧੯੮੪ ਤੋਂ ਪਹਿਲਾਂ ਵਾਲੀ ਰੌਣਕ ਵਾਪਸ ਪਰਤ ਸਕਦੀ ਹੈ। ■

## ਸ੍ਰੀ ਗੰਗਾਨਗਰ ਵਿਖੇ ਗੁਰਮਤਿ ਕੈਂਪ

ਇੰਚਾਰਜ, ਸੰਤ ਫਤਹਿ ਸਿੰਘ ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ, ਬੁੱਢਾ ਜੌਹੜ, ਡਾਕਖਾਨਾ ਡਾਬਲਾ, ਸ੍ਰੀ ਗੰਗਾਨਗਰ (ਰਾਜਸਥਾਨ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਇੱਕ ਰੋਜ਼ਾ ਗੁਰਮਤਿ ਗ੍ਰੰਥੀ ਸਿੱਖਿਆ ਕੈਂਪ (ਗੁਰਮਤਿ ਕੈਂਪ) ਗੁਰਦੁਆਰਾ ਸਿੰਘ ਸਭਾ ਗਜ ਸਿੰਘ ਪੁਰਾ, ਜ਼ਿਲ੍ਹਾ ਸ੍ਰੀ ਗੰਗਾ ਨਗਰ ਵਿਖੇ ੩੧ ਮਈ, ੨੦੨੩ ਨੂੰ ਲਗਾਇਆ ਗਿਆ। ਇਸ ਕੈਂਪ ਵਿਚ ਪੰਥ-ਪ੍ਰਵਾਨਿਤ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਅਤੇ ਗੁਰਬਾਣੀ ਦੇ ਸ਼ੁੱਧ ਉਚਾਰਨ ਸੰਬੰਧੀ ਜਾਣਕਾਰੀ ਦਿੱਤੀ ਗਈ।

# ਵਾਹਿਗੁਰੂ ਵਾਹਿਗੁਰੂ ਬੋਲ ਸੰਗਤੇ

*-ਸ. ਸੰਤਾ ਸਿੰਘ ਆਜਿਜ਼**

ਵਾਹਿਗੁਰੂ ਅਕਾਲ ਪੁਰਖ, ਵਾਲੀਏ ਦੋ ਜਹਾਨ ਅਤੇ ਸਰਬ ਸ਼ਕਤੀਮਾਨ ਦੀਆਂ ਅਸਾਧਾਰਨ ਸ਼ਕਤੀਆਂ ਦਾ ਬਖਾਨ ਮਾਮੂਲੀ ਤੁੱਛ ਬੁੱਧੀ ਵਾਲੇ ਇਨਸਾਨ ਤੇ ਕਿਤੇ ਰਹੇ ਵੱਡੇ-ਵੱਡੇ ਉੱਚ ਕੋਟੀ ਦੇ ਧਨੰਤਰ ਬ੍ਰਹਮ ਗਿਆਨੀ, ਸਾਇੰਸਦਾਨ ਤੇ ਉੱਘੇ ਵਿਗਿਆਨੀ, ਪੂਜ ਅਵਤਾਰ ਤੇ ਪੈਗੰਬਰ ਜਿਹੇ ਮਹਾਂਪੁਰਸ਼ ਵੀ ਨਹੀਂ ਕਰ ਸਕਦੇ। ਵਾਹਿਗੁਰੂ ਦੇ ਨਾਮ ਵਿਚ ਕੋਈ ਐਸੀ ਅਲੌਕਿਕ ਸ਼ਕਤੀ ਛੁਪੀ ਹੋਈ ਹੈ, ਕਿ ਜੇ ਕਿਸੇ ਮਰਦੇ ਮਰਦੇ ਪ੍ਰਾਣੀ ਦੇ ਮੁੱਖੋਂ ਸਹਿਜ ਸੁਭਾਇ ਹੀ ਦੋ ਚਾਰ ਵਾਰ "ਵਾਹਿਗੁਰੂ ਵਾਹਿਗੁਰੂ" ਦਾ ਨਾਮ ਨਿਕਲ ਜਾਵੇ, ਤਾਂ ਸਿਰ ਚੜ੍ਹਕੇ ਖਲੋਤਾ ਮੌਤ ਦਾ ਜਮ ਵੀ ਦੋ ਕਦਮ ਪਿੱਛੇ ਹਟ ਜਾਂਦਾ ਹੈ। ਵਾਹਿਗੁਰੂ ਦਾ ਨਾਮ ਇਕ ਐਸਾ ਸ਼ਕਤੀਸ਼ਾਲੀ ਰੂਹਾਨੀ ਠੁੰਮਣਾ ਹੈ, ਜਿਸ ਨੂੰ ਪਕੜ ਕੇ ਹਰ ਡਿੱਗਾ, ਢੱਠਾ ਤੇ ਨਿਤਾਣਾ ਇਨਸਾਨ ਉਠਦਾ, ਖੜਦਾ ਤੇ ਬੜੇ ਮਾਣ ਤੇ ਤਾਣ ਨਾਲ ਜਗਤ ਵਿਚ ਵਿਚਰਦਾ ਹੈ। ਕੁਦਰਤੀ ਆਫਤਾਂ ਸਮਾਜ ਦੀਆਂ ਕਠੋਰ ਦਾਨਵੀ ਤਾਕਤਾਂ ਹੱਥੋਂ ਹਾਰਿਆ ਤੇ ਆਰਥਿਕ ਤੰਗੀਆਂ, ਤੁਰਸ਼ੀਆਂ, ਰੋਗਾਂ ਤੇ ਸੋਗਾਂ ਦਾ ਮਾਰਿਆ ਇਨਸਾਨ ਵੀ ਵਾਹਿਗੁਰੂ ਦੇ ਨਾਮ ਦਾ ਓਟ ਆਸਰਾ ਲੈ ਕੇ ਸਾਰੀਆਂ ਦੁੱਖਾਂ ਤਕਲੀਫਾਂ ਤੇ ਬਲਾਵਾਂ 'ਤੇ ਹਾਵੀ ਹੋ ਜਾਂਦਾ ਹੈ, ਹਰ ਇਕ ਪ੍ਰਾਣੀ ਦੇ ਮਨ ਵਿਚ ਵਾਹਿਗੁਰੂ ਪ੍ਰਤੀ ਵਿਸ਼ਵਾਸ ਤੇ ਰਿਦੇ (ਹਿਰਦੇ) ਵਿਚ ਨਿਵਾਸ ਹੀ ਉਸ ਦਾ ਜੀਵਨ ਤੇ ਇਸ ਦੇ ਉਲਟ ਅਵਿਸ਼ਵਾਸ ਤੇ ਅਵਿਨਾਸ ਹੀ ਉਸ ਦੀ ਮੌਤ ਹੈ।

ਅੱਲੜ ਨੌਜਵਾਨੀ ਦੇ ਜੋਸ਼ ਵਿਚ ਮਦਹੋਸ਼ ਇਕ ਸਮੇਂ ਕੁਝ ਇਕ ਪਖੰਡੀ ਧਾਰਮਿਕ ਤੇ ਸਮਾਜਿਕ ਆਗੂਆਂ ਦੀਆਂ ਧਰਮ ਤੇ ਸਮਾਜ ਵਿਰੁੱਧ ਕੀਤੀਆਂ ਜ਼ਿਆਦਤੀਆਂ ਤੇ ਮਨ-ਮਾਨੀਆਂ ਤੇ ਘਰਦਿਆਂ ਵੱਲੋਂ ਅਣਕਿਆਸੀਆਂ ਪੇਸ਼ ਆਈਆਂ ਮਾਨਸਿਕ ਪ੍ਰੇਸ਼ਾਨੀਆਂ ਨੇ ਮੈਨੂੰ ਨਾ ਸਮਝ ਨੂੰ ਧਾਰਮਿਕ ਪਖੰਡ ਦੀ ਬਜਾਇ ਧਰਮ ਨਾਲੋਂ ਹੀ ਤ੍ਰੋੜ ਕੇ ਰੱਖ ਦਿੱਤਾ, ਮੇਰੇ ਦਿਲੋ ਦਿਮਾਗ ਨੂੰ ਬੁਰੀ ਤਰ੍ਹਾਂ ਝੰਜੋੜ ਕੇ ਰੱਖ ਦਿੱਤਾ ਤੇ ਮੈਨੂੰ ਲਾਈਲੱਗ ਨੂੰ ਕਿਸੇ ਹੱਦ ਤਕ ਨਾਸਤਿਕਤਾ ਵੱਲ ਮੋੜ ਕੇ ਰੱਖ ਦਿੱਤਾ। ਮੈਨੂੰ ਵਾਹਿਗੁਰੂ ਦੇ ਨਾਮ ਤੋਂ ਚਿੜ ਜਿਹੀ ਹੋ ਗਈ ਤੇ ਸਮਾਜ ਦੀਆਂ ਕਦਰਾਂ-ਕੀਮਤਾਂ ਤੇ ਧਾਰਮਿਕ ਰਹਿਤਾਂ ਤੇ ਮਰਯਾਦਾਵਾਂ ਵੱਲੋਂ ਵੀ ਮੈਂ ਮੂਰਖ ਕਾਫੀ ਹੱਦ ਤਕ ਬਾਗੀ ਹੀ ਹੋ ਗਿਆ। ਇੱਥੋਂ ਤਕ ਬਾਗੀ, ਕਿ ਵਾਹਿਗੁਰੂ ਦਾ ਨਾਮ ਜਪਣ ਵਾਲਿਆਂ ਨੂੰ ਮੈਂ ਕਾਇਰ, ਬੁਜ਼ਦਿਲ, ਨਿਕੰਮੇ ਤੇ ਗਏ ਗੁਜ਼ਰੇ ਇਨਸਾਨ ਹੀ ਸਮਝਣ ਲੱਗ ਪਿਆ।

ਉਨ੍ਹਾਂ ਦੇ "ਵਾਹਿਗੁਰੂ ਵਾਹਿਗੁਰੂ" ਜਪਣ ਤੇ ਮੈਂ ਅਕਸਰ ਉਨ੍ਹਾਂ ਧਰਮੀ ਪੁਰਸ਼ਾਂ ਦਾ ਮਜ਼ਾਕ ਉਡਾਉਣ ਲੱਗ ਪਿਆ।

ਕਈ ਗੁਰੂ ਦੇ ਪਿਆਰੇ ਨੇਕ ਦਿਲ ਗੁਰਸਿੱਖ ਸੁਣ ਕੇ ਚੁਪ ਰਹਿੰਦੇ, ਕੁਝ ਵੀ ਨਾ ਕਹਿੰਦੇ, ਤੇ ਕਈ ਧਰਮੀ ਪੁਰਸ਼ ਮੈਨੂੰ ਨਰਮੀ ਨਾਲ ਅਜਿਹਾ ਭੱਦਾ ਮਜ਼ਾਕ ਕਰਨ ਤੋਂ ਹਟਾਉਂਦੇ ਤੇ ਪਿਆਰ ਨਾਲ ਸਮਝਾਉਂਦੇ ਤੇ ਕਈ ਗਰਮ ਮਿਜ਼ਾਜ਼ ਸਿੰਘ ਖ਼ਫਾ ਹੋ ਕੇ ਮੈਨੂੰ ਸਖਤੀ ਨਾਲ ਤਾੜਦੇ, ਤੇ ਦੋਬਾਰਾ ਹੁੱਜਤਾਂ ਕਰਨ ਤੇ ਦੋ ਚਾਰ ਲਫੜ ਵੀ ਮੂੰਹ 'ਤੇ ਮਾਰਦੇ। ਪਰ ਮੇਰੇ ਬਾਗੀ ਮਨ 'ਤੇ ਨਾ ਹੀ ਉਨ੍ਹਾਂ ਦੀ ਨਰਮੀ ਨਾਲ ਕੀਤੀ ਚਿਤਾਵਨੀ ਰੂਪੀ ਹਿਦਾਇਤ ਦਾ ਤੇ ਨਾ ਹੀ ਸਖਤੀ ਨਾਲ ਕੀਤੀ ਤਾੜਨਾ ਦਾ ਕੋਈ ਅਸਰ ਹੁੰਦਾ ਤੇ ਮੈਂ ਉਨ੍ਹਾਂ ਧਰਮੀਆਂ ਨਾਲ ਬਰਾਬਰ ਮਿੱਥ ਮਿੱਥ ਕੇ ਜਾਹਲਾਨਾ ਹਰਕਤਾਂ ਤੇ ਛੇੜ-ਛਾੜ ਜਾਰੀ ਰੱਖਦਾ ਸਾਂ। ਤੇ ਫੇਰ ਇਕ ਦਿਨ ਐਸਾ ਵਚਿੱਤਰ ਤੇ ਅਭੁੱਲ ਨਜ਼ਾਰਾ ਮੇਰੇ ਦੇਖਣ ਵਿਚ ਆਇਆ, ਜਿਸ ਨੇ ਵਾਹਿਗੁਰੂ ਜੀ ਦੇ ਨਾਮ ਦੀ ਅਮਿੱਟ ਮੋਹਰ ਮੇਰੇ ਨਾਸਤਕ ਮਨ 'ਤੇ ਲਾ ਕੇ ਮੈਨੂੰ ਪੱਕਾ ਆਸਤਕ ਬਣਾ ਦਿੱਤਾ ਅਤੇ ਗੁਰੂ-ਘਰ ਦਾ ਸੇਵਕ ਅਤੇ ਪੱਕਾ ਉਪਾਸ਼ਕ ਬਣਾ ਦਿੱਤਾ।

ਨੈਰੋਬੀ ਸਿਟੀ ਤੋਂ ਰੇਲਵੇ ਦੀ ਬੱਸ 'ਤੇ ਸਵਾਰ ਹੋ ਕੇ ਆਪਣੇ ਸ਼ਹਿਰ ਡਡੋਮਾ ਟਨਜ਼ਾਨੀਆ ਵਾਪਸ ਆ ਰਿਹਾਂ ਸਾਂ, ਬੱਸ ਖਚਾਖਚ ਭਰੀ ਹੋਈ ਸੀ, ਤੇ ਚੱਲਣ ਵਿਚ ਕੇਵਲ ਕੁਝ ਹੀ ਮਿੰਟ ਰਹਿ ਗਏ ਸਨ। ਅਚਾਨਕ ਮੇਰੀ ਨਜ਼ਰ ਅਗਲੀ ਸੀਟ 'ਤੇ ਬੈਠੀ ਹੋਈ ਇਕ ਬੀਬੀ ਜੀ 'ਤੇ ਪਈ; ਜਿਸ ਨੂੰ ਦੇਖ ਕੇ ਮੈਨੂੰ ਇੰਝ ਜਾਪਿਆ ਜਿਵੇਂ ਇਸ ਬੀਬੀ ਜੀ ਨੂੰ ਮੈਂ ਕਿਤੇ ਦੇਖਿਆ ਹੋਵੇ, ਕਦੀ ਇਕੱਠੇ ਕਿਤੇ ਇਕ ਮਹੱਲੇ ਵਿਚ ਰਹੇ ਹੋਈਏ। ਮੈਂ ਆਪਣੀ ਯਾਦ ਸ਼ਕਤੀ 'ਤੇ ਕਾਫੀ ਜ਼ੋਰ ਪਾਉਣ ਦੇ ਬਾਵਜੂਦ ਕਿਸੇ ਫੈਸਲੇ 'ਤੇ ਨਾ ਪੁੱਜ ਸਕਿਆ ਤੇ ਇਹੋ ਹਾਲ ਉਸ ਬੀਬੀ ਜੀ ਦਾ ਵੀ ਸੀ, ਉਹ ਵੀ ਕਦੀ ਮੂੰਹ ਫਿਰਾ ਕੇ ਮੈਨੂੰ ਦੇਖ ਲੈਂਦੀ ਤੇ ਫਿਰ ਸਿਰ ਨੀਵਾਂ ਪਾ ਕੇ ਸੋਚਾਂ ਦੇ ਸਮੁੰਦਰ ਵਿਚ ਗੋਤੇ ਖਾਣ ਲੱਗਦੀ।

ਓੜਕ ਮੈਂ ਹਿੰਮਤ ਕਰ ਕੇ ਪੁੱਛ ਹੀ ਲਿਆ, 'ਬੀਬੀ ਜੀ ਤੁਸੀਂ ਕਦੇ ਦਾਰਸਲਾਮ ਗੁਰਦੁਆਰੇ ਦੇ ਕਵਾਟਰਾਂ ਵਿਚ ਤਾਂ ਨਹੀਂ ਰਹੇ?

ਇਸ 'ਤੇ ਬੀਬੀ ਜੀ ਬੜੇ ਖੁਸ਼ ਹੋ ਕੇ ਬੋਲੇ, "ਤੁਸੀ ਕਿਤੇ ਸੰਤਾ ਸਿੰਘ ਵੀਰ ਜੀ ਤਾਂ ਨਹੀਂ ਹੋ?" ਤੇ ਮੈਨੂੰ ਵੀ ਹੁਣ ਬੀਬੀ ਜੀ ਦਾ ਨਾਮ ਸਤਵੰਤ ਕੌਰ ਯਾਦ ਆ ਗਿਆ।

ਫਿਰ ਕੀ ਸੀ, ਗੱਲਾਂ ਸ਼ੁਰੂ ਹੋ ਗਈਆਂ, ਕੰਮਾਂ ਕਾਰਾਂ ਤੇ ਬਿਉਪਾਰਾਂ ਦੀਆਂ ਗੱਲਾਂ, ਅਫਰੀਕਾ ਤੇ ਭਾਰਤ ਵਿਚ ਰਹਿੰਦੇ ਰਿਸ਼ਤੇਦਾਰਾਂ ਦੀਆਂ ਗੱਲਾਂ, ਅਫਰੀਕਾ ਤੇ ਭਾਰਤ ਵਿਚ ਰਹਿੰਦੇ ਰਿਸ਼ਤੇਦਾਰਾਂ ਦੀਆਂ ਗੱਲਾਂ। ਬਸ ਕਦੋਂ ਚੱਲੀ, ਕਦੋਂ ਨੈਰੋਬੀ ਦਾ ਸ਼ਹਿਰ ਪਿੱਛੇ ਛੱਡ ਆਈ, ਪਤਾ ਹੀ ਨਹੀਂ ਲੱਗਾ ਤੇ ਜਦ ਆਪਣੇ ਪਹਿਲੇ ਪੜਾਅ

'ਤੇ ਪੁੱਜ ਕੇ ਇਕ ਝਟਕੇ ਜਿਹੇ ਨਾਲ ਬਸ ਰੁਕੀ, ਤਾਂ ਅਸੀਂ ਕੁਝ ਸਾਵਧਾਨ ਹੋ ਕੇ ਬਾਹਰ ਆਏ ਤੇ ਇਕ ਰੈਸਟੋਰੈਂਟ ਵਿਚ ਚਾਹ ਪਾਣੀ ਪੀਣ ਲਈ ਪੁੱਜ ਗਏ।

ਖਾਣ ਪੀਣ ਦੇ ਦੌਰਾਨ ਮੈਂ ਬੀਬੀ ਜੀ ਨੂੰ ਉਨ੍ਹਾਂ ਦੀ ਵੱਡੀ ਲੜਕੀ ਬਾਰੇ ਪੁੱਛਿਆ। ਉਨ੍ਹਾਂ ਦੱਸਿਆ, ਕਿ ਸੀਨੀਅਰ ਕੈਂਬਰਿਜ ਵਿਚ ਪੜ੍ਹਦੀ ਹੈ, ਤੇ ਕਾਫੀ ਹੋਸ਼ਿਆਰ ਹੈ। ਬੜੀ ਸਿਆਣੀ ਬੱਚੀ ਹੈ। ਪਤੀ ਜੀ ਦਾ ਕੰਮਕਾਰ ਦਾ ਹਾਲ ਪੁੱਛਣ ਤੇ ਉਨ੍ਹਾਂ ਬੜੇ ਚਾਅ ਨਾਲ ਦੱਸਿਆ, ਕਿ ਹੋਟਲ ਚੰਗੇ ਮੁਨਾਫੇ ਵਿਚ ਚੱਲ ਰਿਹਾ ਹੈ। ਫਿਰ ਉਨ੍ਹਾਂ ਦੇ ਭਾਈ ਸਾਹਿਬ ਬਾਰੇ ਵੀ ਜ਼ਿਕਰ ਆਇਆ, ਤਾਂ ਫੁਰਮਾਇਆ ਕਿ ਉਹ ਵੀ ਤੰਦਰੁਸਤ ਹਨ, ਤੇ ਉਨ੍ਹਾਂ ਦੀ ਮੋਟਰ ਰਿਪੇਅਰ ਵਰਕਸ਼ਾਪ ਸੋਹਣੀ ਤਰੱਕੀ 'ਤੇ ਹੈ, 'ਤੇ ਚੰਗੀ ਆਮਦਨ ਹੋ ਰਹੀ ਹੈ ਤੇ ਆਖਰ ਜਦੋਂ ਮੈ ਉਨ੍ਹਾਂ ਦੇ ਇਕਲੌਤੇ ਪੁੱਤਰ ਬਾਰੇ ਪੁੱਛਿਆ, ਤਾਂ ਉਨ੍ਹਾਂ ਨੂੰ ਅਚਾਨਕ ਇਕ ਕੰਬਣੀ ਜਿਹੀ ਛਿੜ ਪਈ, ਚਿਹਰੇ ਦੀ ਲਾਲੀ ਉੱਡ ਗਈ ਤੇ ਜ਼ਰਦੀ ਛਾ ਗਈ, ਮੱਥੇ ਤੇ ਤਰੇਲੀਆਂ ਆਉਣ ਲੱਗ ਪਈਆਂ, ਅੱਖੀਆਂ ਚੜ੍ਹ ਗਈਆਂ, ਤੇ ਨਜ਼ਰਾਂ ਪਥਰਾ ਗਈਆਂ ਤੇ ਬੀਬੀ ਜੀ ਨਿਢਾਲ ਹੋ ਕੇ ਸੋਫੇ 'ਤੇ ਢਹਿ ਪਏ, ਲੇਕਿਨ ਮੂੰਹੋਂ ਹੌਲੀ-ਹੌਲੀ, "ਵਾਹਿਗੁਰੂ ਵਾਹਿਗੁਰੂ" ਦਾ ਜਾਪ ਜਪਣ ਡਹਿ ਪਏ।

ਮੈਂ ਵੀ ਕਾਫੀ ਘਬਰਾ ਗਿਆ ਤੇ ਡਾਕਟਰੀ ਸਹਾਇਤਾ ਲਈ ਦੌੜ-ਭੱਜ ਕਰਨ ਲੱਗ ਪਿਆ। ਤੇ ਜਦੋਂ ਮੈਂ ਦਸਾਂ ਕੁ ਮਿੰਟਾਂ ਬਾਅਦ ਡਾਕਟਰ ਨੂੰ ਨਾਲ ਲੈ ਕੇ ਰੈਸਟੋਰੈਂਟ ਵਿਚ ਵਾਪਸ ਆਇਆ, ਤਾਂ ਬੀਬੀ ਜੀ ਉੱਥੇ ਨਹੀਂ ਮਿਲੇ, ਉਹ ਬੱਸ ਵਿਚ ਆਪਣੀ ਸੀਟ 'ਤੇ ਅਧਲੇਟੇ ਹੋਏ ਚਾਦਰ ਦੀ ਬੁੱਕਲ ਵਿਚ ਮੂੰਹ ਛੁਪਾਈ ਅਜੇ ਵੀ "ਵਾਹਿਗੁਰੂ ਵਾਹਿਗੁਰੂ" ਦਾ ਜਾਪ ਜਪ ਰਹੇ ਸਨ।

ਡਾਕਟਰ ਉਨ੍ਹਾਂ ਦੀ ਨਾੜੀ ਦੇਖਣ ਲੱਗਾ, ਤਾਂ ਉਨ੍ਹਾਂ ਨੇ ਹਟਕ (ਰੋਕ) ਦਿੱਤਾ। ਪੰਜਾਂ ਕੁ ਮਿਟਾਂ ਬਾਅਦ ਉਨ੍ਹਾਂ ਮੂੰਹ ਤੋਂ ਚਾਦਰ ਹਟਾਈ, ਅੱਖਾਂ ਖੋਲ੍ਹੀਆਂ ਤੇ ਬੜੀ ਕਮਜ਼ੋਰ ਜਿਹੀ ਅਵਾਜ਼ ਵਿਚ ਦੁੱਧ ਦਾ ਕੱਪ ਪੀਣ ਵਾਸਤੇ ਮੰਗਿਆ। ਜੋ ਕਿ ਮੈਂ ਦੌੜ ਕੇ ਲੈ ਆਂਦਾ। ਤੇ ਉਨ੍ਹਾਂ ਨੇ ਘੁੱਟ ਘੁੱਟ ਭਰ ਕੇ ਸਾਰਾ ਹੀ ਪੀ ਲਿਆ ਤੇ ਹੁਣ ਉਹ ਸਾਵਧਾਨ ਸਨ ਤੇ ਬਸ ਵੀ ਹੁਣ ਅੱਗੇ ਆਪਣੀ ਮੰਜ਼ਿਲ ਵੱਲ ਤੁਰ ਪਈ ਸੀ।

ਗੱਲਾਂ ਫੇਰ ਛਿੜ ਪਈਆਂ ਤੇ ਮੈਂ ਬੀਬੀ ਜੀ ਨੂੰ ਇਸ ਅਚਾਨਕ ਗਸ਼ੀ ਦੇ ਦੌਰੇ ਦਾ ਕਾਰਨ ਪੁੱਛਿਆ, ਤਾਂ ਉਨ੍ਹਾਂ ਨੇ ਸਿਸਕੀਆਂ ਭਰਦਿਆਂ ਦੱਸਿਆ ਕਿ ਉਨ੍ਹਾਂ ਦਾ ਇੱਕੋ ਇੱਕ ਜਵਾਨ ਲੜਕਾ ਪਿਛਲੇ ਸਾਲ ਸ਼ਿਕਾਰ ਖੇਡਣ ਗਿਆ ਝੀਲ ਵਿਚ ਡੁੱਬ ਕੇ ਉਨ੍ਹਾਂ ਨੂੰ ਸਦਾ ਸਦਾ ਲਈ ਵਿਛੋੜਾ ਦੇ ਗਿਆ ਹੈ। ਉਸ ਸਮੇਂ ਉਸ ਦੇ ਅਸਹਿ ਵਿਛੋੜੇ ਦਾ ਸੱਲ ਉਨ੍ਹਾਂ ਨੂੰ ਮੌਤ ਦੇ ਮੂੰਹ ਤਕ ਲੈ ਗਿਆ। ਪਰ ਉਨ੍ਹਾਂ ਦੇ ਘਰਦਿਆਂ ਦੀ ਕਾਫੀ ਸੇਵਾ-ਸੰਭਾਲ ਤੇ ਉਪਚਾਰ ਨੇ ਉਨ੍ਹਾਂ ਨੂੰ ਜ਼ਾਲਿਮ ਹੋਣੀ ਦੇ ਵਾਰ ਤੋਂ ਬਚਾ ਲਿਆ। ਮੈਂ ਗ਼ਮ ਨਾਲ ਬੇਆਸ ਤੇ ਨਿਰਾਸ਼, ਖਾਮੋਸ਼ ਤੇ ਬੇਹੋਸ਼, ਚੁਪ ਚੁਪੀਤੀ ਬੱਸ

ਮੰਜੇ ਨਾਲ ਪ੍ਰੀਤੀ, ਭੁੱਖੀ ਪਿਆਸੀ, ਅਨੀਂਦਰੀ ਜਿਹੀ ਲੇਟੀ ਲੇਟੀ ਉੱਪਰ ਆਸਮਾਨਾਂ ਵੱਲ ਤੱਕਦੀ ਰਹਿੰਦੀ। ਤੇ ਕਾਲੀਆਂ ਕਾਲੀਆਂ ਬਦਲੀਆਂ ਵਿੱਚੋਂ ਆਪਣੇ ਚੰਨ ਜਿਹੇ ਪੁੱਤਰ ਦੀ ਨੁਹਾਰ ਲੱਭਦੀ ਰਹਿੰਦੀ ਅਤੇ ਰੋਂਦੀ ਖਪਦੀ ਰਹਿੰਦੀ।

'ਮੇਰਾ ਪਤੀ, ਮੇਰੀ ਬੱਚੀ ਤੇ ਮੇਰੇ ਗਵਾਂਢੀ ਮੈਨੂੰ ਲੱਖ ਸਮਝਾਉਂਦੇ। ਕਈ ਹੀਲਿਆਂ ਵਸੀਲਿਆਂ ਨਾਲ ਉਹ ਗ਼ਰੀਬ ਮੇਰਾ ਮਨ ਪਰਚਾਉਂਦੇ, ਵੱਡੇ-ਵੱਡੇ ਅਵਤਾਰਾਂ 'ਤੇ ਘਟੀਆਂ ਦੁਖਦਾਇਕ ਘਟਨਾਵਾਂ ਵੀ ਸੁਣਾਉਂਦੇ। ਗੁਰਬਾਣੀ ਕਥਾ ਕੀਰਤਨ ਦੇ ਟੇਪ ਵੀ ਸੁਣਾਉਂਦੇ, ਖ਼ੁਦ ਵੀ ਬਣਾਉਟੀ ਹਾਸਾ ਹੱਸਦੇ ਤੇ ਮੈਨੂੰ ਵੀ ਹਸਾਉਂਦੇ ਤੇ ਧੀਰਜ ਵਧਾਉਂਦੇ। ਪਰ ਮੈਨੂੰ ਇਹ ਸਭ ਯਤਨ, ਉਸਾਰੂ ਬਚਨ ਤੇ ਹੀਲੇ ਹਵਾਲੇ ਮੂਲੋਂ ਹੀ ਨਾ ਭਾਉਂਦੇ, ਜਦ ਮੇਰਾ ਮਨ ਦਾ ਪਿਆਰਾ ਤੇ ਜੀਵਨ ਦਾ ਸਹਾਰਾ ਹੀ ਮੈਥੋਂ ਵਾਹਿਗੁਰੂ ਨੇ ਖੋਹ ਲਿਆ, ਤਾਂ ਇਹ ਤਨ ਇਹ ਪ੍ਰਾਣ ਕਿਸ ਕੰਮ? ਇਹ ਜਹਾਨ ਕਿਸ ਕੰਮ? ਕਿਉਂ ਨਹੀਂ ਇਹ ਵੀ ਖੋਹ ਲੈਂਦਾ? ਕਿਉਂ ਨਹੀਂ ਮੇਰਾ ਧੋਣਾ ਵੀ ਧੋ ਲੈਂਦਾ?'

ਸਿਆਣੀਆਂ ਗੁਰਸਿੱਖ ਬੀਬੀਆਂ ਦੀ ਬੇਨਤੀ 'ਤੇ ਇਸਤਰੀ ਸਤਿਸੰਗ ਦਾ ਹਫਤਾਵਾਰੀ ਦੀਵਾਨ ਆਪਣੇ ਘਰ ਸਜਾਉਣਾ ਮੈਂ ਮੰਨ ਲਿਆ। ਦੂਰ ਨੇੜੇ ਦੀਆਂ ਕੁਝ ਅਣਜਾਣੀਆਂ ਭੈਣਾਂ ਸਾਡੇ ਗ੍ਰਹਿ ਨੂੰ ਪਵਿੱਤਰ ਕਰਨ ਆਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਕੀਤਾ। ਅੱਗੇ ਅੱਗੇ ਪੜ੍ਹਨ ਵਾਲੀਆਂ ਦੋ ਭੈਣਾਂ ਇਕਾਗਰ ਚਿਤ ਹੋ ਕੇ ਬੜੀ ਹੀ ਲਗਨ ਨਾਲ ਮਧੁਰ ਸੁਰ ਵਿਚ ਬਾਣੀ ਪੜ੍ਹਦੀਆਂ ਸਨ ਤੇ ਬਾਕੀ ਭੈਣਾਂ ਵੀ ਇਕੱਠੀਆਂ ਇਕ ਸੁਰ ਵਿਚ ਮਗਰਲੀਆਂ ਤੁਕਾਂ ਬੜੇ ਉਤਸ਼ਾਹ ਨਾਲ ਉਚਾਰਦੀਆਂ ਸਨ। ਸਾਰੀਆਂ ਭੈਣਾਂ ਗੁਰਬਾਣੀ ਦੇ ਚਲੂਲੇ ਰੰਗਣ ਵਿਚ ਝੂਮ-ਝੂਮ ਕੇ ਬਾਣੀ ਦਾ ਪਾਠ ਕਰ ਰਹੀਆਂ ਸਨ ਤੇ ਸਭੇ ਦੁਨਿਆਵੀ ਦੁੱਖਾਂ ਤੇ ਕਲੇਸ਼ਾਂ ਨੂੰ ਹਰਨ ਵਾਲੇ ਤੇ ਵਿਯੋਗ ਦੇ ਲੱਗੇ ਜ਼ਖ਼ਮਾਂ ਨੂੰ ਭਰਨ ਵਾਲੇ ਉਸ ਸਮੱਰਥ ਵਾਹਿਗੁਰੂ ਦਾ ਜਾਪ ਕਰ ਰਹੀਆਂ ਸਨ।

'ਮੈਨੂੰ ਇਵੇਂ ਜਾਪਿਆ, ਜਿਵੇਂ ਕਿ ਪੰਚਮ ਪਾਤਸ਼ਾਹ ਨੇ ਇਹ ਸੁਖਮਨੀ ਸਾਹਿਬ ਦੀ ਬਾਣੀ ਕੇਵਲ ਤੇ ਕੇਵਲ ਮੇਰੇ ਹੀ ਕਲਿਆਣ ਵਾਸਤੇ ਰਚੀ ਹੈ। ਇਹ ਸੁਖਾਂ ਦੀ ਖਾਣ ਤਾਂ ਮੇਰੇ ਹੀ ਕਲਿਆਣ ਵਾਸਤੇ ਰਚੀ ਹੈ। ਇਹ ਸੁਖਾਂ ਦੀ ਖਾਣ ਤਾਂ ਮੇਰੇ ਦਿਲ 'ਤੇ ਲੱਗੇ ਵਿਛੋੜੇ ਦੇ ਜ਼ਖਮਾਂ ਦਾ ਹਰ ਦੁੱਖ ਹਰ ਰਹੀ ਹੈ। ਦੁੱਖ ਹੀ ਨਹੀਂ ਹਰ ਰਹੀ, ਬਲਕਿ ਦਿਲ 'ਤੇ ਲੱਗੇ ਜ਼ਖ਼ਮ ਵੀ ਭਰ ਰਹੀ ਹੈ। ਅਸ਼ਾਂਤ ਮਨ ਸ਼ਾਂਤ ਹੋ ਕੇ ਠਰ ਰਿਹਾ ਹੈ। ਮਨ ਵਿਚ ਅੰਤਾਂ ਦਾ ਖੇੜਾ ਭਰ ਰਿਹਾ ਹੈ। ਗੁਰਬਾਣੀ ਫੁਰਮਾਅ ਰਹੀ ਹੈ:

*ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥*
*ਦੂਖ ਸੂਖ ਪ੍ਰਭ ਦੇਵਨਹਾਰੁ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ॥*
*ਜੋ ਕਛੁ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥*
*ਕਉਨ ਬਸਤੁ ਆਈ ਤੇਰੈ ਸੰਗ॥ ਲਪਟਿ ਰਹਿਓ ਰਸਿ ਲੋਭੀ ਪਤੰਗ॥*

ਸੁਖਮਨੀ ਸਾਹਿਬ ਦੇ ਪਾਠ ਉਪਰੰਤ ਸ਼ਬਦ ਕੀਰਤਨ ਦਾ ਗਾਇਨ ਅਰੰਭ ਹੋਇਆ ਤੇ ਕੀਰਤਨ ਗਾਇਨ ਦੇ ਵਿਚ ਭੈਣਾਂ ਬਾਰ-ਬਾਰ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਦਾ ਜਾਪ ਵੀ ਲੈਅ ਤੇ ਸੁਰ ਵਿਚ ਗਾਇਨ ਕਰਦੀਆਂ ਸਨ, ਪਹਿਲਾਂ ਤਾਂ ਮੈਂ ਗੁੰਮ ਸੁੰਮ ਹੀ ਬੈਠੀ ਸੁਣਦੀ ਰਹੀ। ਪਰ ਵਾਹਿਗੁਰੂ ਦੇ ਜਾਪ ਨੇ ਮੇਰੀ ਸੁਰਤੀ ਦੇ ਦਰ ਖੋਲ੍ਹ ਦਿੱਤੇ, ਤੇ ਮੈਂ ਵੀ ਭੈਣਾਂ ਦੇ ਨਾਲ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਦਾ ਜਾਪ ਕਰਨ ਲੱਗ ਪਈ ਤੇ ਫਿਰ ਕਰਦੀ ਹੀ ਗਈ, ਤੇ ਕਰਦੀ ਹੀ ਚਲੀ ਗਈ। ਕਿੰਨਾ ਚਿਰ ਕਰਦੀ ਗਈ। ਇਸ ਦਾ ਮੈਨੂੰ ਕੋਈ ਪਤਾ ਨਹੀਂ। ਪਰ ਇਤਨਾ ਪਤਾ ਜ਼ਰੂਰ ਹੈ ਕਿ ਵਾਹਿਗੁਰੂ ਦਾ ਨਾਮ ਜਪਦਿਆਂ ਮੈਨੂੰ ਇੰਞ ਪ੍ਰਤੀਤ ਹੋਇਆ, ਜਿਵੇਂ ਕਿ ਮੇਰਾ ਪਿਆਰਾ ਲਾਲ ਮੱਲਕੜੇ ਹੀ ਆਣਕੇ ਮੇਰੀ ਗੋਦ ਵਿਚ ਬਹਿ ਕੇ ਮੇਰੇ ਨਾਲ ਹੀ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਨ ਲੱਗ ਪਿਆ ਹੈ। ਤੇ ਕਹਿ ਰਿਹਾ ਹੈ, ਮਾਤਾ ਜੀ ਤੁਸੀਂ ਨਾ ਰੋਇਆ ਕਰੋ, ਤੇ ਨਾ ਹੀ ਖਪਿਆ ਕਰੋ, ਕੇਵਲ ਵਾਹਿਗੁਰੂ ਵਾਹਿਗੁਰੂ ਦਾ ਜਾਪ ਹੀ ਜਪਿਆ ਕਰੋ। ਜਦੋਂ ਵੀ ਤੁਸੀ ਮਨੋਂ ਵਾਹਿਗੁਰੂ ਦਾ ਨਾਮ ਧਿਆਇਆ ਕਰੋਗੇ, ਉਦੋਂ ਹੀ ਤੁਸੀਂ ਆਪਣੇ ਇਸ ਸਵਰਗੀ ਪੁੱਤਰ ਨੂੰ ਆਪਣੀ ਗੋਦੀ ਵਿਚ ਬੈਠਾ ਪਾਇਆ ਕਰੋਗੇ ਤੇ ਮਾਤਾ ਜੀ ਤੁਹਾਡਾ ਸਾਰਾ ਦੁੱਖ, ਸੰਤਾਪ ਤੇ ਵਿਛੋੜੇ ਦਾ ਤਾਪ ਭੰਗ ਹੋ ਜਾਇਆ ਕਰੇਗਾ ਤੇ ਵਾਹਿਗੁਰੂ ਦੇ ਪਵਿੱਤਰ ਨਾਮ ਦੇ ਸਦਕੇ ਸਾਡੇ ਮਾਂ ਪੁੱਤਰਾਂ ਦਾ ਮਿਲਾਪ ਨਿਸ਼ੰਗ ਹੋ ਜਾਇਆ ਕਰੇਗਾ।

ਸੋ ਮੇਰਿਆ ਵੀਰਾ! ਹੁਣ ਜਦੋਂ ਵੀ ਪੁੱਤਰ ਵਿਛੋੜੇ ਦੀ ਦਰਦ ਮੇਰੇ ਕਲੇਜੇ ਵਿਚ ਉਫਦੀ ਹੈ, ਮੈਂ ਅਤਿ ਵਿਆਕੁਲ ਹੋ ਕੇ ਆਪਣੀ ਸੁੱਧ-ਬੁੱਧ ਗੁਆ ਲੈਂਦੀ ਹਾਂ ਤੇ ਫਿਰ ਵਾਹਿਗੁਰੂ ਦਾ ਨਾਮ ਸਿਮਰਨ ਕਰ ਕੇ ਆਪਣੇ ਪਿਆਰੇ ਪੁੱਤਰ ਦਾ ਸਪਰਸ਼ ਪਾ ਲੈਂਦੀ ਹਾਂ।

ਇਤਨਾ ਕਹਿ ਕੇ ਭੈਣ ਜੀ ਫਿਰ "ਵਾਹਿਗੁਰੂ ਵਾਹਿਗੁਰੂ" ਦਾ ਸਿਮਰਨ ਕਰਨ ਲੱਗ ਪਏ। ਪਰ ਭੈਣ ਜੀ ਦੇ ਪੁੱਤਰ ਵਿਛੋੜੇ ਦੀ ਕਰੁਣਾ ਕਥਾ ਤੇ ਵਾਹਿਗੁਰੂ ਦੇ ਨਾਮ ਦੀ ਅਥਾਹ ਮਹਿਮਾ ਸੁਣ ਕੇ ਮੇਰੀ ਸੁਰਤ ਵੀ ਪਰਤ ਪਈ ਤੇ ਨਾਸਤਿਕਤਾ ਦੇ ਮੂੰਹ 'ਤੇ ਇਕ ਕਰਾਰੀ ਚਪਤ ਪਈ। ਮੈਂ ਵੀ ਹੁਣ ਆਪਣੀ ਢੀਠਤਾਈ ਤੇ ਕੂੜੀ ਚਤੁਰਾਈ ਦਾ ਤਿਆਗ ਕਰ ਕੇ ਨਿਮਾਣਾ ਬਣ ਕੇ ਵਾਹਿਗੁਰੂ ਅਕਾਲ ਪੁਰਖ ਦੀ ਸ਼ਰਨਾਈ ਢਹਿ ਗਿਆ ਤੇ ਉਸ ਸ਼ਰਬ-ਸ਼ਕਤੀਮਾਨ ਦਾ ਨਿਤਾਣਾ ਜਿਹਾ ਦਾਸ ਬਣ ਕੇ ਰਹਿ ਗਿਆ।

(ਪੁਸਤਕ *'ਇਕੋ ਨਾਮੁ ਅਧਾਰੁ'* ਵਿੱਚੋਂ ਧੰਨਵਾਦ ਸਹਿਤ)

# ਸਿੱਖ ਮਿਸਲ ਡੱਲੇਵਾਲੀਆ ਨਾਲ ਸੰਬੰਧਿਤ ਦੂਲਵਾਂ ਪਿੰਡ ਦੇ ਸਿੱਖ ਸਰਦਾਰ

*-ਸ. ਸਿਮਰਜੀਤ ਸਿੰਘ**

ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਤਹਿਸੀਲ ਖਮਾਣੋ ਦਾ ਦੂਲਵਾਂ ਪਿੰਡ ਖੰਨਾ-ਸੰਘੋਲ ਸੜਕ ’ਤੇ ਸਥਿਤ ਹੈ। ਇਸ ਪਿੰਡ ਦੇ ਸਿੱਖ ਸਰਦਾਰਾਂ ਦਾ ਸੰਬੰਧ ਸਿੱਖਾਂ ਦੀ ਡੱਲੇਵਾਲੀਆ ਮਿਸਲ ਨਾਲ ਹੈ। ਇਹ ਕੰਗ ਅਤੇ ਹੁੰਦਲ ਭਾਈਚਾਰੇ ਵਿੱਚੋਂ ਹਨ। ਮਿਸਲਾਂ ਸਿੱਖਾਂ ਦੀਆਂ ਉਹ ਜਥੇਬੰਦੀਆਂ ਸਨ ਜੋ ਦਲ ਖਾਲਸਾ ਦੀ ਸਥਾਪਨਾ ਤੋਂ ਬਾਅਦ ਹੋਂਦ ਵਿਚ ਆਈਆਂ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ’ਤੇ ਸਖਤੀਆਂ ਦਾ ਦੌਰ ਸ਼ੁਰੂ ਹੋ ਗਿਆ। ਇਹ ਉਹ ਸਮਾਂ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਗਏ ਸਨ। ਸਿੱਖਾਂ ਨੂੰ ਬੰਦ-ਬੰਦ ਕੱਟ ਕੇ, ਖੋਪਰੀਆਂ ਲਾਹ ਕੇ, ਚਰਖੜੀਆਂ ’ਤੇ ਚਾੜ੍ਹ ਕੇ ਸ਼ਹੀਦ ਕੀਤਾ ਜਾ ਰਿਹਾ ਸੀ। ਦੁੱਧ ਚੁੰਘਦੇ ਬੱਚਿਆਂ ਨੂੰ ਨੇਜ਼ਿਆਂ ’ਤੇ ਬੋਚ ਕੇ ਉਨ੍ਹਾਂ ਦੀਆਂ ਆਂਦਰਾਂ ਦੇ ਹਾਰ ਮਾਵਾਂ ਦੇ ਗਲਾਂ ਵਿਚ ਪਾਏ ਜਾ ਰਹੇ ਸਨ। ਇਨ੍ਹਾਂ ਦਿਨਾਂ ਵਿਚ ਸਿੱਖ ਆਪਣੇ ਪਰਵਾਰਾਂ ਸਮੇਤ ਜੰਗਲਾਂ ਵਿਚ ਚਲੇ ਗਏ ਅਤੇ ਜ਼ਾਲਮ ਸਰਕਾਰਾਂ ਦਾ ਡੱਟ ਕੇ ਮੁਕਾਬਲਾ ਵੀ ਕਰਦੇ ਰਹੇ। ਸਿੱਖ ਛੋਟੇ-ਛੋਟੇ ਜਥੇ ਬਣਾ ਕੇ ਵਿਚਰਦੇ ਰਹੇ ਜੋ ਬਾਅਦ ਵਿਚ ਮਿਸਲਾਂ ਦਾ ਰੂਪ ਧਾਰਨ ਕਰ ਗਏ। ਸੰਨ ੧੭੪੩ ਈ. ਵਿਚ ਨਵਾਬ ਕਪੂਰ ਸਿੰਘ ਜੀ ਨੇ ਸਿੱਖਾਂ ਨੂੰ ਦੋ ਪ੍ਰਮੁੱਖ ਦਲਾਂ—ਬੁੱਢਾ ਦਲ ਤੇ ਤਰਨਾ ਦਲ ਵਿਚ ਵੰਡ ਦਿੱਤਾ। ਤਰਨਾ ਦਲ ਨੇ ਅੱਗੋਂ ਕਾਫੀ ਵਿਕਾਸ ਕੀਤਾ ਅਤੇ ਛੋਟੇ-ਛੋਟੇ ੬੫ ਜਥੇ ਬਣਾ ਲਏ। ੧੭੪੮ ਈ. ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਜਥੇਬੰਦੀ ਹੇਠ ਦਲ ਖਾਲਸਾ ਦੀ ਸਥਾਪਨਾ ਹੋਈ। ਇਸ ਨੂੰ ਅੱਗੇ ੧੧ ਮਿਸਲਾਂ ਵਿਚ ਵੰਡਿਆ ਗਿਆ। ਇਨ੍ਹਾਂ ਮਿਸਲਾਂ ਵਿੱਚੋਂ ਹੀ ਇੱਕ ਮਿਸਲ ਡੱਲੇਵਾਲੀਆ ਸੀ। ਡੱਲੇਵਾਲੀਆ ਮਿਸਲ ਦਾ ਮੋਢੀ ਸਰਦਾਰ ਗੁਲਾਬ ਸਿੰਘ ਸੁਲਤਾਨਪੁਰ ਲੋਧੀ ਦੇ ਨੇੜੇ ਪਿੰਡ ਡੱਲੇ ਦਾ ਰਹਿਣ ਵਾਲਾ ਸੀ। ਇਨ੍ਹਾਂ ਦੇ ਪਿਤਾ ਸ੍ਰੀ ਸ਼ਰਧਾ ਰਾਮ ਜੀ ਪਿੰਡ ਵਿਚ ਛੋਟੀ ਜਿਹੀ ਦੁਕਾਨ ਚਲਾਉਂਦੇ ਸੀ। ਪਿਤਾ ਦੀ ਮੌਤ ਤੋਂ ਬਾਅਦ ਸਰਦਾਰ ਗੁਲਾਬ ਸਿੰਘ ਵੀ ਪਿਤਾ ਪੁਰਖੀ ਧੰਦਾ ਕਰਨ ਲੱਗ ਪਿਆ। ਇੱਕ ਰਾਤ ਦੁਕਾਨ ਦਾ ਸਾਰਾ ਸਾਮਾਨ ਚੋਰੀ ਹੋ ਗਿਆ। ਇਸ ਨੇ ਦੁਬਾਰਾ ਤੋਂ ਦੁਕਾਨ ਚਲਾਉਣ ਲਈ ਕੁਝ ਧਨ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋ ਸਕਿਆ। ਇੱਕ ਦਿਨ ਇਸ ਨੇ ਸਰਦਾਰ ਕਪੂਰ ਸਿੰਘ ਫੈਜਲਪੁਰੀਆ ਪਾਸ ਜਾ ਕੇ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ ਅਤੇ ਦਲ ਖਾਲਸਾ ਵਿਚ ਭਰਤੀ ਹੋ ਗਿਆ। ਇਸ ਨੇ ਆਪਣਾ ਜਥਾ ਬਣਾ ਕੇ ਸਰਕਾਰ ਦੀ ਧੱਕੇਸ਼ਾਹੀ ਵਿਰੁੱਧ ਜਲੰਧਰ, ਲਾਹੌਰ ਅਤੇ ਕਸੂਰ ਵਿਚ ਕਾਰਵਾਈ ਸ਼ੁਰੂ ਕਰ ਦਿੱਤੀ। ਇਸ ਦੇ ਜਥੇ ਦਾ ਨਾਂ ਡੱਲੇਵਾਲੀਆਂ ਦਾ ਜਥਾ ਪੈ ਗਿਆ ਜੋ ਬਾਅਦ ਵਿਚ ਡੱਲੇਵਾਲੀਆ ਮਿਸਲ ਦੇ ਰੂਪ ਵਿਚ ਪ੍ਰਸਿੱਧ ਹੋਇਆ।

ਕੰਗ[1] ਮੱਧ ਏਸ਼ੀਆ ਦੇ ਦਰਿਆ ਸਾਇਰ ਤੇ ਅਰਾਲ ਸਾਗਰ ਖੇਤਰ ਤੋਂ ਈਸਵੀ ਸਦੀ ਤੋਂ

*ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ; ਮੋ:-੯੮੧੪੮੯੮੨੨੩

ਪਹਿਲਾਂ ਕਈ ਦੇਸ਼ਾਂ ਵਿਚ ਘੁੰਮਦੇ ਹੋਏ ਬਲਖ ਤੋਂ ਭਾਰਤ ਆਏ ਸਨ। ਮਹਾਂਭਾਰਤ ਦੇ ਸਮੇਂ ਕੰਗ ਭਾਰਤ ਵਿਚ ਆ ਚੁੱਕੇ ਸਨ। ਇਨ੍ਹਾਂ ਨੇ ਹੋਰ ਕਬੀਲਿਆਂ ਨਾਲ ਰਲ ਕੇ ਸਿਕੰਦਰ ਦਾ ਮੁਕਾਬਲਾ ਵੀ ਕੀਤਾ ਸੀ। ਇਹ ਕਬੀਲਾ ਹੋਲੀ-ਹੋਲੀ ਪੰਜਾਬ ਦੇ ਬਠਿੰਡਾ ਖੇਤਰ ਵਿਚ ਆ ਕੇ ਆਬਾਦ ਹੋ ਗਿਆ। ਕਾਂਗੜ[੨] ਨੂੰ ਇਨ੍ਹਾਂ ਨੇ ਰਾਜਧਾਨੀ ਬਣਾ ਲਿਆ। ਇਸ ਨੂੰ ਕੰਗਗੜ੍ਹ ਵੀ ਕਿਹਾ ਜਾਂਦਾ ਸੀ। ਹੂਣਾਂ ਨੇ ਇਸ ਪਿੰਡ ਨੂੰ ਬਰਬਾਦ ਕਰ ਕੇ ਥੇਹ ਕਰ ਦਿੱਤਾ। ਕੰਗ ਇਹ ਇਲਾਕਾ ਛੱਡ ਕੇ ਹੋਰ ਖੇਤਰਾਂ ਵਿਚ ਚਲੇ ਗਏ। ਇਸ ਸਮੇਂ ਹੀ ਕੰਗ ਦੀ ਛੇਵੀਂ ਪੀੜ੍ਹੀ ਦੇ ਮੰਗੂ ਦੇ ਪੁੱਤਰ ਕਲ੍ਹਾ ਤੇ ਮਲ੍ਹਾ ਵੀ ਆਪਣੇ ਪਰਵਾਰ ਸਮੇਤ ਗੱਡਿਆਂ ਵਿਚ ਸਾਮਾਨ ਲੱਦ ਕੇ ਕਿਸੇ ਚੰਗੀ ਠਹਿਰ ਦੀ ਭਾਲ ਵਿਚ ਚੱਲ ਪਏ। ਜਦੋਂ ਇਹ ਬਿਆਸ ਦਰਿਆ ਦੇ ਨੇੜੇ ਖਡੂਰ ਸਾਹਿਬ ਦੇ ਇਲਾਕੇ ਵਿਚ ਆਏ ਤਾਂ ਇਨ੍ਹਾਂ ਦੇ ਗੱਡੇ ਦਾ ਧੁਰਾ ਟੁੱਟ ਗਿਆ। ਮਿਸਤਰੀ ਦੀ ਭਾਲ ਕੀਤੀ। ਬਰਸਾਤ ਦੇ ਦਿਨਾਂ ਕਾਰਨ ਗੱਡੇ ਨੂੰ ਠੀਕ ਕਰਨ ਵਿਚ ਦੋ ਤਿੰਨ ਮਹੀਨੇ ਦਾ ਸਮਾਂ ਲੱਗ ਗਿਆ। ਚੰਗੀ ਉਪਜਾਊ ਧਰਤੀ ਦੇਖ ਕੇ ਇਨ੍ਹਾਂ ਨੇ ਇੱਥੇ ਹੀ ਰਹਿਣ ਦਾ ਮਨ ਬਣਾ ਲਿਆ। ਕਲ੍ਹੇ ਅਤੇ ਮਲ੍ਹੇ ਨੇ ਇੱਥੇ ਆਪਣੇ ਨਾਂ 'ਤੇ ਦੋ ਪਿੰਡ ਕੰਗ ਅਤੇ ਕਲ੍ਹਾ[੩] ਆਬਾਦ ਕਰ ਲਏ। ਇਹ ਖਹਿਰਿਆਂ ਦਾ ਇਲਾਕਾ ਸੀ। ਖਹਿਰੇ ਇਨ੍ਹਾਂ ਨਾਲ ਖਾਰ ਖਾਣ ਲੱਗ ਪਏ। ਇਕ ਲੜਾਈ ਵਿਚ ਬਾਬਾ ਮਲ੍ਹਾ ਖਹਿਰਿਆਂ ਨਾਲ ਲੜਦਾ ਹੋਇਆ ਸ਼ਹੀਦੀ ਪਾ ਗਿਆ। ਖਹਿਰਿਆਂ ਅਤੇ ਕੰਗਾਂ ਦੀ ਦੁਸ਼ਮਣੀ ਲੰਬਾ ਸਮਾਂ ਚਲਦੀ ਰਹੀ। ਦੁਲਵਾਂ ਪਿੰਡ ਦੇ ਕੰਗ ਸਰਦਾਰ ਭਾਵੇਂ ਰਾਹੋਂ ਤੋਂ ਇਸ ਪਿੰਡ ਆਏ ਪਰ ਇਨ੍ਹਾਂ ਦਾ ਪਰਵਾਰਕ ਪਿਛੋਕੜ ਤਰਨ ਤਾਰਨ ਜ਼ਿਲ੍ਹੇ ਦੇ ਕੰਗ ਪਿੰਡ ਨਾਲ ਹੈ।

ਹੁੰਦਲਾਂ ਦਾ ਵਡੇਰਾ ਸਰਬਾ ਉੱਤਰ ਪ੍ਰਦੇਸ਼ ਦੇ ਅਯੁੱਧਿਆ ਇਲਾਕੇ ਤੋਂ ਚੱਲ ਮਾਲਵੇ ਵਿਚ ਆਇਆ ਸੀ। ਕੁਝ ਸਮਾਂ ਬਾਅਦ ਇਹ ਸ੍ਰੀ ਅੰਮ੍ਰਿਤਸਰ ਦੇ ਇਲਾਕੇ ਵਿਚ ਚਲਾ ਗਿਆ ਸੀ। ਦੁਲਵਾਂ ਪਿੰਡ ਦੇ ਹੁੰਦਲ ਸਰਦਾਰਾਂ ਦਾ ਪਿਛੋਕੜ ਅੰਮ੍ਰਿਤਸਰ ਜ਼ਿਲ੍ਹੇ ਦੇ ਬੰਡਾਲਾ[੪] ਪਿੰਡ ਨਾਲ ਹੈ। ਬੰਡਾਲਾ ਪਿੰਡ ਵਾਸੀਆਂ ਦਾ ਕਹਿਣਾ ਹੈ ਕਿ ਸਿਕੰਦਰ ਨੇ ਜਦੋਂ ਭਾਰਤ 'ਤੇ ਹਮਲਾ ਕਰ ਕੇ ਪੋਰਸ ਨੂੰ ਜਿੱਤ ਲਿਆ ਸੀ ਉਸ ਸਮੇਂ ਇਸ ਪਿੰਡ ਤੋਂ ਵਾਪਸ ਗਿਆ ਸੀ। ਇੱਥੋਂ ਦੇ ਯੋਧਿਆਂ ਨੇ ਉਸ ਨੂੰ ਵਾਪਸ ਮੁੜਨ ਲਈ ਮਜਬੂਰ ਕਰ ਦਿੱਤਾ ਸੀ। ਪਿੰਡ ਵਾਸੀਆਂ ਨੇ ਕੁਝ ਪੁਰਾਤਨ ਨਿਸ਼ਾਨੀਆਂ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਦੁਲਵਾਂ ਪਿੰਡ ਵਿਚ ਆਏ ਹੁੰਦਲ ਸਰਦਾਰਾਂ ਦੇ ਦੁਲਵਾਂ ਪਿੰਡ ਵਿਚ ਨਾਨਕੇ ਸਨ।

ਦੁਲਵਾਂ ਪਿੰਡ ਦੇ ਸਰਦਾਰਾਂ ਬਾਰੇ ਜਾਣਨ ਲਈ ਸਿੱਖ ਇਤਿਹਾਸ ਵਿਚ ਵਾਪਰੀਆਂ ਘਟਨਾਵਾਂ ਨੂੰ ਜਾਣਨਾ ਜ਼ਰੂਰੀ ਹੈ। ਬਾਬੇ ਕਲ੍ਹੇ ਦੀ ਅੱਠਵੀਂ ਪੀੜ੍ਹੀ ਦਾ ਸਧਾਨਾ ਕੰਗ ਪਿੰਡ ਵਿਚ ਰਹਿੰਦਾ ਸੀ। ਸਧਾਨੇ ਦੇ ਦੋ ਪੁੱਤਰ ਸਨ ਅਮਰੀਕ ਤੇ ਭੂਮੀਆ। ਸਧਾਨੇ ਦੀ ਮੌਤ ਤੋਂ ਬਾਅਦ ਦੋਵੇਂ ਖੇਤੀ ਕਰਨ ਲੱਗ ਪਏ। ਅਮਰੀਕ ਗਰੀਬ ਸੀ ਅਤੇ ਉਸ ਪਾਸ ਖੇਤੀ ਕਰਨ ਲਈ ਸਿਰਫ ਇੱਕੋ ਬਲਦ ਸੀ। ਦੂਸਰਾ ਬਲਦ ਖਰੀਦਣ ਲਈ ਉਸ ਪਾਸ ਪੈਸੇ ਨਹੀਂ ਸਨ। ਇਸ ਨੇ ਇਕ ਹੋਰ ਕਿਸਾਨ ਨਾਲ ਭਾਈਵਾਲੀ ਕਰ ਲਈ ਉਸ ਪਾਸ ਵੀ ਇੱਕ ਹੀ ਬਲਦ ਸੀ। ਇਨ੍ਹਾਂ ਦਿਨਾਂ ਵਿਚ ਅਮਰੀਕ ਦੇ ਘਰ ਤਾਰਾ ਸਿੰਘ ਅਤੇ ਭੂਮੀਏ ਦੇ ਘਰ ਧਰਮ ਸਿੰਘ ਅਤੇ ਕਪੂਰ ਸਿੰਘ ਦਾ ਜਨਮ ਹੋਇਆ। ਤਾਰਾ ਸਿੰਘ ਦੀ ਉਮਰ ਅਜੇ ਚਾਰ ਕੁ ਸਾਲ ਦੀ ਹੀ ਸੀ ਕਿ ਉਸ ਦੀ ਮਾਤਾ ਦੀ ਮੌਤ ਹੋ ਗਈ। ਅਮਰੀਕ ਨੇ ਹੋਰ ਸ਼ਾਦੀ ਕਰ ਲਈ। ਮਤਰੇਈ ਮਾਂ ਦਾ ਸਲੂਕ ਤਾਰਾ ਸਿੰਘ

ਨਾਲ ਕੋਈ ਵਧੀਆ ਨਹੀਂ ਸੀ ਇਸ ਲਈ ਉਹ ਅਲੱਗ ਰਹਿਣ ਲੱਗ ਪਿਆ। ਜਦੋਂ ਤਾਰਾ ਸਿੰਘ ਜਵਾਨ ਹੋ ਗਿਆ ਤਾਂ ਉਸ ਨੇ ਬਕਰੀਆਂ ਅਤੇ ਭੇਡਾਂ ਖਰੀਦ ਲਈਆਂ। ਤਾਰਾ ਸਿੰਘ ਆਪਣੀਆ ਬਕਰੀਆਂ ਨੂੰ ਚਾਰਨ ਲਈ ਪਿੰਡ ਦੇ ਨਾਲ ਲੱਗਦੀ ਬੇਈਂ (ਵੇਈਂ)ਤੋਂ ਪਾਰ ਲੈ ਜਾਂਦਾ ਇਸ ਕੰਮ ਲਈ ਉਸ ਨੇ ਰਸੀਆਂ ਦਾ ਇੱਕ ਪੁਲ ਬਣਾਇਆ ਹੋਇਆ ਸੀ। ਇਸ ਤਰ੍ਹਾਂ ਉਹ ਆਪਣੀਆਂ ਬਕਰੀਆਂ ਭੇਡਾਂ ਨਾਲ ਜੰਗਲ ਵਿਚ ਗਾਇਬ ਹੋ ਜਾਂਦਾ ਸੀ ਜਿਸ ਕਾਰਨ ਪਿੰਡ ਵਾਲੇ ਉਸ ਨੂੰ ਗਾਇਬਾ ਕਹਿ ਕੇ ਬਲਾਉਣ ਲੱਗ ਪਏ। ਇਕ ਦਿਨ ਸੁਲੀਮਾਨ ਨਾਂ ਦੇ ਗੁੱਜਰ ਨੇ ਇਸ ਦੀਆਂ ਭੇਡਾਂ ਬਕਰੀਆਂ ਚੋਰੀ ਕਰ ਲਈਆਂ। ਤਾਰਾ ਸਿੰਘ ਨੂੰ ਇਸ ਦਾ ਗਹਿਰਾ ਸਦਮਾ ਹੋਇਆ। ਉਹ ਉਦਾਸ ਰਹਿਣ ਲੱਗ ਪਿਆ ਅਤੇ ਆਪਣੀਆਂ ਭੇਡਾਂ ਬਕਰੀਆਂ ਨੂੰ ਕਿਵੇਂ ਪ੍ਰਾਪਤ ਕਰੇ, ਸੋਚਦਾ ਰਹਿੰਦਾ। ਤਾਰਾ ਸਿੰਘ ਦੇ ਬਾਰ-ਬਾਰ ਬੇਨਤੀ ਕਰਨ ’ਤੇ ਵੀ ਸੁਲੀਮਾਨ ਗੁੱਜਰ ’ਤੇ ਕੋਈ ਅਸਰ ਨਹੀਂ ਸੀ ਹੋ ਰਿਹਾ। ਇਸ ਭਾਲ ਵਿਚ ਉਸ ਪਾਸ ਸਾਰੀ ਜਮ੍ਹਾਂ ਪੂੰਜੀ ਖਤਮ ਹੋ ਚੁੱਕੀ ਸੀ। ਤਾਰਾ ਸਿੰਘ ਘਰ ਵਾਪਸ ਆ ਗਿਆ ਤਾਂ ਉਸ ਨੇ ਦੇਖਿਆ ਘਰ ਵਿਚ ਖਾਣ ਲਈ ਕੁਝ ਵੀ ਨਹੀਂ ਸੀ। ਇਸ ਸਮੇਂ ਹੀ ਤਹਿਸੀਲਦਾਰ ਦਾ ਪਿਆਦਾ ਆਇਆ ਤੇ ਉਸ ਨੇ ਤਾਰਾ ਸਿੰਘ ਨੂੰ ਮਾਮਲੇ ਦੀ ਰਕਮ ਅਦਾ ਕਰਨ ਲਈ ਕਿਹਾ। ਤਾਰਾ ਸਿੰਘ ਨੇ ਪਿਆਦੇ ਨੂੰ ਕਿਹਾ ਕਿ ਇਸ ਸਮੇਂ ਘਰ ਵਿਚ ਇਸ ਖਾਲੀ ਬਰਤਨਾਂ ਤੋਂ ਸਿਵਾਏ ਕੁਝ ਵੀ ਨਹੀਂ ਹੈ। ਪਿਆਦਾ ਬਰਤਨ ਲੈ ਕੇ ਚਲਦਾ ਬਣਿਆ। ਤਾਰਾ ਸਿੰਘ ਦੀ ਹਾਲਤ ਬਹੁਤ ਤਰਸਯੋਗ ਹੋ ਗਈ ਸੀ। ਤਾਰਾ ਸਿੰਘ ਨੇ ਡੱਲੇ ਪਿੰਡ ਵਿਚ ਸਰਦਾਰ ਗੁਰਦਿਆਲ ਸਿੰਘ ਪਾਸ ਜਾ ਕੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਲਈ। ਸਰਦਾਰ ਗੁਰਦਿਆਲ ਸਿੰਘ ਨੇ ਇਸ ਨੂੰ ਸਰਦਾਰ ਗੁਲਾਬ ਸਿੰਘ ਦੇ ਜਥੇ ਵਿਚ ਭੇਜ ਦਿੱਤਾ। ਸ. ਤਾਰਾ ਸਿੰਘ ਦੇ ਨਾਲ ਹੀ ਇਸ ਦੇ ਭਰਾ ਅਤੇ ਭੈਣ ਦੇ ਪੁੱਤਰ ਮਾਨ ਸਿੰਘ ਸੁੱਚਾ ਸਿਘ ਤੇ ਦਾਨ ਸਿੰਘ ਵੀ ਜਥੇ ਵਿਚ ਭਰਤੀ ਹੋ ਗਏ। ਇਹ ਤਿੰਨੇ ਭਰਾ ਕੰਗ ਪਿੰਡ ਵਿਚ ਆ ਗਏ ਅਤੇ ਆਪਣੀ ਥੋੜੀ ਬਹੁਤੀ ਕਮਾਈ ਨਾਲ ਗੁਜ਼ਾਰਾ ਕਰਨ ਲੱਗ ਪਏ। ਚੜਤ ਸਿੰਘ ਕੰਗ ਕੰਧਰਾਵਾਲਾ ਵੀ ਤਾਰਾ ਸਿੰਘ ਨਾਲ ਸ਼ਾਮਲ ਹੋ ਗਿਆ।

ਅਦੀਨਾਬੇਗ ਦੇ ਰਾਜ ਸਮੇਂ ਅਹਿਮਦਸ਼ਾਹ ਅਬਦਾਲੀ ਭਾਰਤ ਆਇਆ। ਇਕ ਦਿਨ ਤਾਰਾ ਸਿੰਘ ਆਪਣੇ ਚਚੇਰੇ ਭਾਈਆਂ ਧਰਮ ਸਿੰਘ, ਤਾਰਾ ਸਿੰਘ ਕਕੜ, ਅਤੇ ਸੁਜਾਨ ਸਿੰਘ ਬਦੇਸ਼ਾ ਨਾਲ ਆਪਣੇ ਪਿੰਡ ਕੰਗ ਵਿਖੇ ਬੇਈਂ (ਵੇਈਂ) ਦੇ ਕੰਢੇ ’ਤੇ ਬੈਠਾ ਸੀ। ਇਸ ਸਮੇਂ ਇਨ੍ਹਾਂ ਦੀ ਨਜ਼ਰ ਬੇਈਂ ਨੂੰ ਪਾਰ ਕਰਨ ਲਈ ਰਸਤਾ ਤਲਾਸ਼ ਰਹੇ ਅਬਦਾਲੀ ਦੇ ਚਾਰ ਘੋੜ ਸਵਾਰ ਸਿਪਾਹੀਆਂ ’ਤੇ ਪਈ, ਜਿਨ੍ਹਾਂ ਪਾਸ ਬਹੁਤ ਸਾਰਾ ਲੁੱਟ ਦਾ ਸਾਮਾਨ ਸੀ। ਇਨ੍ਹਾਂ ਨੇ ਤਾਰਾ ਸਿੰਘ ਨੂੰ ਬੇਈਂ ਪਾਰ ਕਰਨ ਵਿਚ ਮਦਦ ਕਰਨ ਲਈ ਕਿਹਾ। ਤਾਰਾ ਸਿੰਘ ਇਨ੍ਹਾਂ ਨੂੰ ਜਾਣ ਬੁਝ ਕੇ ਉਸ ਥਾਂ ’ਤੇ ਲੈ ਗਿਆ ਜਿੱਥੇ ਪਾਣੀ ਡੂੰਘਾ ਸੀ। ਜਦੋਂ ਅਫਗਾਨਾਂ ਨੇ ਪਾਣੀ ਵਿਚ ਪ੍ਰਵੇਸ਼ ਕੀਤਾ ਤਾਂ ਡੂੰਘੇ ਪਾਣੀ ਦਾ ਫਾਇਦਾ ਉਠਾਉਂਦਿਆਂ ਇਹ ਅਫਗਾਨਾਂ ਨੂੰ ਮੌਤ ਦੇ ਘਾਟ ਉਤਾਰ ਕੇ ਘੋੜੇ ’ਤੇ ਸਾਮਾਨ ਲੈ ਕੇ ਰਫੂਚੱਕਰ ਹੋ ਗਏ। ਇਨ੍ਹਾਂ ਨੇ ਪਿੰਡ ਆ ਕੇ ਲੁੱਟ ਦਾ ਸਾਮਾਨ ਵੰਡ ਲਿਆ ਅਤੇ ਹੋਰ ਘੋੜੇ ਖਰੀਦ ਲਏ। ਤਾਰਾ ਸਿੰਘ ਨੇ ਆਪਣੇ ਪਾਸ ੧੦ ਤੋਂ ੧੫ ਸਿੰਘ ਇਕੱਠੇ ਕਰ ਲਏ ਅਤੇ ਆਪਣੇ ਆਪ ਨੂੰ ਇਲਾਕੇ ਦਾ ਸੁਤੰਤਰ ਜਥੇਦਾਰ ਘੋਸ਼ਿਤ ਕਰ ਦਿੱਤਾ। ਵੈਸਾਖੀ ਦੇ ਮੌਕੇ ’ਤੇ ਤਾਰਾ ਸਿੰਘ ਕੰਗ ਨੇ ਸੁਲਤਾਨ-ਉਲ-ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ

ਪਾਸ ਸ੍ਰੀ ਅੰਮ੍ਰਿਤਸਰ ਪੇਸ਼ ਹੋ ਕੇ ਪੰਥ ਪ੍ਰਤੀ ਆਪਣੀਆਂ ਸੇਵਾਵਾਂ ਅਰਪਨ ਕਰ ਦਿੱਤੀਆਂ। ਥੋੜੇ ਜਿਹੇ ਸਮੇਂ ਵਿਚ ਹੀ ਇਨ੍ਹਾਂ ਪਾਸ ੨੦੦ ਸਵਾਰ ਇਕੱਠੇ ਹੋ ਗਏ।

੧੭੫੯ ਈ. ਵਿਚ ਕਲਾਨੌਰ ਦੀ ਜੰਗ ਵਿਚ ਅੰਬੋ ਖਾਂ ਦੇ ਵਿਰੁੱਧ ਲੜਦਾ ਡੱਲੇਵਾਲੀਆ ਮਿਸਲ ਦਾ ਸਰਦਾਰ ਗੁਲਾਬ ਸਿੰਘ ਸ਼ਹੀਦੀ ਪਾ ਗਿਆ। ਇਨ੍ਹਾਂ ਦੇ ਦੋ ਪੁੱਤਰ ਸ. ਜੈਪਾਲ ਸਿੰਘ ਅਤੇ ਹਰਦਿਆਲ ਸਿੰਘ ਵੀ ਜਲਦੀ ਹੀ ਬਸੌਲੀ ਦੀ ਲੜਾਈ ਵਿਚ ਸ਼ਹੀਦੀ ਪਾ ਗਏ। ਇਨ੍ਹਾਂ ਤੋਂ ਬਾਅਦ ਇਸ ਮਿਸਲ ਦਾ ਜਥੇਦਾਰ ਸਰਦਾਰ ਗੁਰਦਿਆਲ ਸਿੰਘ ਨੂੰ ਥਾਪਿਆ ਗਿਆ। ਸਰਦਾਰ ਗੁਰਦਿਆਲ ਸਿੰਘ ਦੀ ਵੀ ਇੱਕ ਸਾਲ ਦੇ ਅੰਦਰ ਹੀ ਮੌਤ ਹੋ ਗਈ। ਇਨ੍ਹਾਂ ਤੋਂ ਬਾਅਦ ਸ. ਤਾਰਾ ਸਿੰਘ ਕੰਗ ਨੂੰ ਡੱਲੇਵਾਲੀਆ ਮਿਸਲ ਦਾ ਜਥੇਦਾਰ ਥਾਪਿਆ ਗਿਆ।

੫ ਫਰਵਰੀ, ੧੭੬੨ ਈ. ਵਿਚ ਅਹਿਮਦਸ਼ਾਹ ਨੇ ਸਿੰਘਾਂ 'ਤੇ ਵੱਡਾ ਹਮਲਾ ਕਰ ਦਿੱਤਾ। ਇਸ ਇਤਿਹਾਸਿਕ ਘਟਨਾ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਅਹਿਮਦਸ਼ਾਹ ਅਬਦਾਲੀ ਦੇ ਵਾਪਸ ਚਲੇ ਜਾਣ ਤੋਂ ਬਾਅਦ ਸਿੱਖਾਂ ਨੇ ਆਪਣੀ ਸ਼ਕਤੀ ਨੂੰ ਇਕੱਠਾ ਕਰ ਕੇ ਸੰਨ ੧੭੬੪ ਈ. ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਸਾਰੀਆਂ ਮਿਸਲਾਂ ਦੇ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਸਰਹਿੰਦ 'ਤੇ ਹਮਲਾ ਕਰ ਦਿੱਤਾ। ਜੰਮ ਕੇ ਲੜਾਈ ਹੋਈ। ਸਿੰਘਾਂ ਨੇ ਅਫਗਾਨਾਂ ਨੂੰ ਲੱਕ-ਤੋੜਵੀਂ ਹਾਰ ਦਿੱਤੀ। ਇਸ ਸਮੇਂ ਡੱਲੇਵਾਲੀਆ ਮਿਸਲ ਦੇ ਸਰਦਾਰ ਤਾਰਾ ਸਿੰਘ ਗੈਬਾ (ਕੰਗ) ਦੇ ਨਾਲ ਅਕਾਲੀ ਮਿੱਤ ਸਿੰਘ ਦੰਗਈ[੫] ਵੀ ਸਨ। ਸਿੰਘਾਂ ਨੇ ਸਰਹਿੰਦ ਦੇ ਹਾਕਮ ਜੈਨ ਖਾਂ ਨੂੰ ਮਾਰ ਕੇ ਉਸ ਦਾ ਸਿਰ ਨੇਜੇ ਵਿਚ ਪਰੋ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅੱਗੇ ਜਾ ਪੇਸ਼ ਕੀਤਾ। ਸ਼ਾਹੀ ਸੈਨਾ ਨੂੰ ਜਿਧਰ ਵੀ ਰਾਹ ਲੱਭਿਆ ਭੱਜ ਗਈ। ਇਸ ਜਿੱਤ ਨਾਲ ਸਰਹਿੰਦ ਰਿਆਸਤ ਦਾ ੩੫੦ ਕਿਲੋਮੀਟਰ ਲੰਮਾ ਅਤੇ ੨੫੦ ਕਿਲੋਮੀਟਰ ਚੌੜਾ ਇਲਾਕਾ ਸਿੰਘਾਂ ਦੇ ਕਬਜ਼ੇ ਹੇਠ ਆ ਗਿਆ। ਇਹ ਉੱਤਰ ਵਿਚ ਸਤਲੁਜ ਤਕ ਅਤੇ ਦੱਖਣ ਵਿਚ ਕਰਨਾਲ ਤੇ ਰੋਹਤਕ ਜ਼ਿਲ੍ਹਿਆਂ ਤਕ ਪੱਛਮ ਵਿਚ ਬਾਹਵਲਪੁਰ ਦੀ ਰਿਆਸਤ ਅਤੇ ਪੂਰਬ ਵਿਚ ਜਮਨਾ ਨਦੀ ਤਕ ਫੈਲਿਆ ਹੋਇਆ ਸੀ। ਇਸ ਵਿੱਚੋਂ ਉਸ ਸਮੇਂ ਸਰਕਾਰ ਨੂੰ ੬੦ ਲੱਖ ਰੁਪਏ ਸਾਲਾਨਾ ਆਮਦਨੀ ਹੁੰਦੀ ਸੀ।

ਸਰਹਿੰਦ ਦੀ ਜਿੱਤ ਤੋਂ ਪਿੱਛੋਂ ਮਿਸਲਾਂ ਦੇ ਸਰਦਾਰਾਂ ਨੇ ਇਲਾਕੇ ਦੀ ਵੰਡ ਕਰ ਕੇ ਲੋਕਾਂ ਨੂੰ ਸਹੀ ਰਾਜ ਦੇਣ ਦੀ ਚਾਹਨਾ ਹੇਠ ਆਪਣੀਆਂ ਰਿਆਸਤਾਂ ਕਾਇਮ ਕਰ ਲਈਆਂ। ਡੱਲੇਵਾਲੀਆ ਮਿਸਲ ਨੇ ਲੋਹੀਆਂ, ਰਾਸਾਪੁਰ, ਕੋਟ ਸ਼ਾਹ, ਕਿਲ੍ਹਾ ਮੋਹਰ ਸਿੰਘ, ਕਿਲ੍ਹਾ ਦਿਆਲ ਸਿੰਘ, ਪਾਸਲਾ, ਕੋਟ ਬਾਵਲ ਖਾਂ, ਨਕੋਦਰ, ਕਿਲ੍ਹਾ ਮਹਿਤਪੁਰ, ਕਿਲ੍ਹਾ ਦੱਖਣੀ, ਫਲੋਰ, ਨਵਾਂ ਸ਼ਹਿਰ, ਰਾਹੋਂ, ਮੌਰਾਂ, ਗੋਹੜਵਾਲ, ਸਰਹਿੰਦ, ਮੋਰਿੰਡਾ, ਖਮਾਣੋ, ਭੜੀ, ਮਾਛੀਵਾੜਾ, ਭਰਤਗੜ੍ਹ, ਸਿੰਘਾਣਾ, ਸੋਠੀਵਾਲਾ, ਬਰਵਾਲੀ, ਢੋਆ, ਸਾਰਨ, ਮੁਸਤਫਾਬਾਦ, ਬਿਜਰਾਲਾ, ਚਾਪੁਰ, ਧਮਸੀ, ਗੜੀ, ਜਾਮਾਰਈਆ, ਹੈਬਤਪੁਰ, ਖੇੜਾ, ਚੂਨੀਆ, ਲਾਡਵਾ, ਇੰਦਰੀ, ਸ਼ਾਮਗੜ੍ਹ, ਪਹੋਆ, ਕਹੋਦ, ਸਿਕੰਦਰਾ, ਸਿਕਰੀ, ਥਾਨੇਸਰ, ਸਿਆਲਬਾ, ਖੰਨਾ, ਧਰਮ ਸਿੰਘ ਵਾਲਾ, ਧਰਮਕੋਟ, ਮਾੜੀ, ਤਿਹਾੜਾ, ਕੰਗ, ਲੋਹੀਆਂ, ਰੋਪੜ, ਅਵਾਨਕੋਟ, ਸੀਸਵਾਲ, ਕੁਰਾਲੀ, ਖਿਜਰਾਬਾਦ, ਡੇਰਾ, ਟੰਡਵਾਲਾ, ਆਰਨੌਲੀ, ਸਿੱਧੂਵਾਲ, ਬਾਂਗਰ, ਆਮਲੂ, ਕੁਲਰ, ਖੜਿਆਲ, ਅਕਾਲਗੜ੍ਹ, ਬਰਾੜਾ, ਗੜਦੀਵਾਲ, ਗੜ੍ਹਸ਼ੰਕਰ, ਹੈਬਤਪੁਰ, ਤਲਬਨ, ਤਖਤਗੜ੍ਹ ਆਦਿ

ਖੇਤਰਾਂ ’ਤੇ ਕਬਜ਼ਾ ਕਰ ਲਿਆ।

ਸਰਦਾਰ ਤਾਰਾ ਸਿੰਘ (ਕੰਗ) ਨੇ ਤਿੰਨ ਵਿਆਹ ਕੀਤੇ ਸਨ। ਇਨ੍ਹਾਂ ਦੀ ਪਹਿਲੀ ਪਤਨੀ ਰਾਜ ਕੌਰ ਮੌਖਾ ਪਿੰਡ ਦੀ ਸੀ ਜੋ ਕਿ ਜੰਗਲ ਦੇ ਏਰੀਏ ਵਿਚ ਸਥਿਤ ਸੀ। ਸਰਦਾਰ ਤਾਰਾ ਸਿੰਘ ਨੇ ਇਸ ਨੂੰ ਜਲੰਧਰ ਦਾ ਦੱਖਣੀ ਏਰੀਆ ਦਿੱਤਾ ਸੀ। ਇਨ੍ਹਾਂ ਦੇ ਘਰ ਇਕ ਪੁੱਤਰ ਦਸੌਂਧਾ ਸਿੰਘ ਦਾ ਜਨਮ ਹੋਇਆ।

ਸਰਦਾਰਾ ਤਾਰਾ ਸਿੰਘ ਦੂਸਰੀ ਪਤਨੀ ਰਤਨ ਕੌਰ ਸਰਦਾਰ ਗੁਰਦਾਸ ਸਿੰਘ ਦੀ ਪੁੱਤਰੀ ਸੀ। ਇਨ੍ਹਾਂ ਦੇ ਘਰ ਦੋ ਪੁੱਤਰ ਦੂਲਾ ਸਿੰਘ, ਝੰਡਾ ਸਿੰਘ ਅਤੇ ਇੱਕ ਪੁੱਤਰੀ ਨੇ ਜਨਮ ਲਿਆ। ਤਾਰਾ ਸਿੰਘ ਨੇ ਇਸ ਨੂੰ ਨਕੋਦਰ, ਮਹਿਤਪੁਰ, ਮਲ੍ਹਾਂ, ਕੋਟ ਬਾਦਲ ਖਾਂ ਦਾ ਇਲਾਕਾ ਦਿੱਤਾ ਸੀ।

ਸਰਦਾਰ ਤਾਰਾ ਸਿੰਘ ਦੀ ਤੀਸਰੀ ਪਤਨੀ ਰਜਿੰਦਰ ਕੌਰ ਨਾਰੰਗਵਾਲ ਦੇ ਦਰਗਾਹੀ ਦੀ ਪੁੱਤਰੀ ਸੀ। ਇਨ੍ਹਾਂ ਦੇ ਘਰ ਸਰਦਾਰ ਗੁੱਜਰ ਸਿੰਘ ਦਾ ਜਨਮ ਹੋਇਆ। ਇਨ੍ਹਾਂ ਨੂੰ ਘੁੰਗਰਾਣੇ ਦਾ ਇਲਾਕਾ ਦਿੱਤਾ ਸੀ।

ਸਰਦਾਰ ਤਾਰਾ ਸਿੰਘ ਨੇ ਘੁੰਗਰਾਣਾ ਜ਼ਿਲ੍ਹੇ ਦਾ ਚੌਥਾ ਹਿੱਸਾ ਰਾਏਪੁਰੀਆਂ ਨੂੰ ਦੇ ਦਿੱਤਾ। ਰਾਹੋਂ, ਧਰਮਕੋਟ ਅਤੇ ਨਵਾਂ ਸ਼ਹਿਰ ਦਾ ਇਲਾਕਾ ਖੁਦ ਦੇ ਅਧੀਨ ਰੱਖਿਆ। ਰਾਹੋਂ ਇਲਾਕੇ ਦਾ ਚੌਥਾ ਹਿੱਸਾ ਉੱਥੋਂ ਦੇ ਪੁਰਾਣੇ ਮਾਲਕ ਰਾਜਪੂਤਾਂ ਨੂੰ ਦੇ ਦਿੱਤਾ।

ਸਰਦਾਰ ਤਾਰਾ ਸਿੰਘ ਦੇ ਪਟਿਆਲਾ ਰਿਆਸਤ ਨਾਲ ਚੰਗੇ ਸੰਬੰਧ ਰਹੇ। ਪਟਿਆਲਾ ਰਿਆਸਤ ਦੇ ਕੰਵਰ ਹਿੰਮਤ ਸਿੰਘ ਦੀ ਸਪੁੱਤਰੀ ਚੰਦ ਕੌਰ ਨਾਲ ਸਰਦਾਰ ਤਾਰਾ ਸਿੰਘ ਦੇ ਸਪੁੱਤਰ ਦਸੌਂਧਾ ਸਿੰਘ ਦਾ ਵਿਆਹ ਹੋਇਆ। ਇਸ ਵਿਆਹ ਦੇ ਸ਼ੁਭ ਮੌਕੇ ’ਤੇ ੧੨੦੦੦ ਬਰਾਤੀ ੧੦ ਦਿਨ ਪਟਿਆਲਾ ਵਿਖੇ ਰਹੇ ਸਨ। ਇਸ ਵਿਆਹ ’ਤੇ ਉਨ੍ਹਾਂ ਦਿਨਾਂ ਵਿਚ ਪੰਜ ਲੱਖ ਰੁਪਏ ਖਰਚ ਹੋਏ ਸਨ।

ਸ਼ੁਕਰਚੱਕੀਆ ਮਿਸਲ ਦੇ ਸਰਦਾਰ ਮਹਾਂ ਸਿੰਘ ਦਾ ਪੁੱਤਰ ਰਣਜੀਤ ਸਿੰਘ (ਮਹਾਰਾਜਾ) ਸ. ਤਾਰਾ ਸਿੰਘ ਕੰਗ ਦਾ ਬਹੁਤ ਸਤਿਕਾਰ ਕਰਦਾ ਸੀ। ਉਸ ਨੇ ਸ਼ਸਤਰ ਵਿੱਦਿਆ ਸ. ਤਾਰਾ ਸਿੰਘ ਤੋਂ ਹੀ ਪ੍ਰਾਪਤ ਕੀਤੀ। ਉਹ ਤਾਰਾ ਸਿੰਘ ਨੂੰ ਬਾਪੂ ਕਹਿ ਕੇ ਸਨਮਾਨ ਦਿੰਦਾ ਸੀ।

ਸਰਦਾਰ ਤਾਰਾ ਸਿੰਘ ਨੇ ਆਪਣੇ ਨਾਲ ਕੰਗ ਪਿੰਡ ਤੋਂ ਆਏ ਹਰ ਇੱਕ ਭਰਾ ਨੂੰ ਇੱਕ-ਇੱਕ ਪਿੰਡ ਦਿੱਤਾ। ਸਰਦਾਰ ਜੈ ਸਿੰਘ ਅਤੇ ਸਰਦਾਰ ਰਾਮ ਸਿੰਘ ਜੋ ਕੰਗ ਪਿੰਡ ਦੇ ਹੀ ਸਨ ਇਨ੍ਹਾਂ ਨੂੰ ਖਮਾਣੋ, ਕੋਟਲਾ ਅਤੇ ਕਕਰਾਲਾ ਪਿੰਡ ਦਿੱਤੇ। ਸਰਦਾਰ ਤਾਰਾ ਸਿੰਘ ਕਕੜ ਨੂੰ ਫਲੌਰ ਦਾ ਇਲਾਕਾ ਦਿੱਤਾ। ਕੋਟ ਸੈਦੇ ਦੇ ੬੦ ਪਿੰਡ ਸਰਦਾਰ ਸੁਜਾਨ ਸਿੰਘ ਦੇ ਪੁੱਤਰ ਸ. ਮੇਹਰ ਸਿੰਘ, ਸ. ਮਾਨ ਸਿੰਘ ਅਤੇ ਸ. ਦਾਨ ਸਿੰਘ ਨੂੰ ਦਿੱਤੇ। ਨਕੋਦਰ ਦੇ ਆਲੇ-ਦੁਆਲੇ ਦੇ ੮੦ ਪਿੰਡ ਆਪਣੇ ਚਚੇਰੇ ਭਰਾ ਧਰਮ ਸਿੰਘ ਨੂੰ ਦਿੱਤੇ। ਖਿਦਰਾਣੇ ਦੇ ੧੧ ਪਿੰਡ ਚੜ੍ਹਤ ਸਿੰਘ ਨੂੰ ਦਿੱਤੇ।

ਅਕਾਲੀ ਮਿੱਤ ਸਿੰਘ ਨੂੰ ਸਰਹਿੰਦ ਦੇ ਇਲਾਕੇ ਵਿੱਚੋਂ ਖੇੜੀ ਸਯਦਾਂ ਦੇ ੨੧ ਪਿੰਡ ਅਤੇ ਥਨੇਸਰ ਦੇ ੫੯ ਪਿੰਡਾਂ ਸਮੇਤ ਕੁੱਲ ੮੦ ਪਿੰਡ ਦਿੱਤੇ ਗਏ। ਅਕਾਲੀ ਮਿੱਤ ਸਿੰਘ ਜੀ ਨੇ ਆਪਣੇ ਚਾਚਾ ਸ. ਨੌਧ ਸਿੰਘ ਜੀ ਨੂੰ ਜ਼ਖ਼ਮੀ ਹਾਲਤ ਵਿਚ ਖੇੜੀ ਸਯਦਾਂ ਨੇੜੇ ਪਿੰਡ ਸੁਹਵੀ ਦੇ

ਵਸਨੀਕ ਸ. ਗੁਰਬਖਸ਼ ਸਿੰਘ ਬੜਿੰਗ ਦੇ ਘਰ ਲਿਆ ਠਹਿਰਾਇਆ। ਇੱਥੋਂ ਇਹ ਖੇੜੀ ਪਹੁੰਚੇ ਤਾਂ ਉੱਥੋਂ ਦੇ ਗੁੱਜਰ ਗੁਮਾਸ਼ਤਾ ਜਿਸ ਦਾ ਨਾਂ ਮਾਹੀਆ ਸੀ ਨੂੰ ਵੀ ਪਤਾ ਲੱਗ ਗਿਆ ਸੀ। ਉਸ ਨੇ ਆਪਣੇ ਪਿੰਡ ਦੇ ਕੁਝ ਹੋਰ ਗੁੱਜਰਾਂ ਨੂੰ ਨਾਲ ਲੈ ਕੇ ਮਿੱਤ ਸਿੰਘ ਜੀ ਪਾਸ ਆ ਕੇ ਸ. ਨੌਧ ਸਿੰਘ ਜੀ ਦੇ ਅੱਗੇ ਉਨ੍ਹਾਂ ਦੀ ਅਧੀਨਗੀ ਸਵੀਕਾਰ ਕਰ ਲਈ[੬]। ਸ. ਤਾਰਾ ਸਿੰਘ ਕੰਗ ਨੇ ਮਾਹੀਏ ਗੁਮਾਸ਼ਤੇ ਦੀ ਰੱਖਿਆ, ਗੁਜਾਰੇ ਭੱਤੇ ਅਤੇ ਦੇਖਭਾਲ ਦੀ ਜ਼ਿੰਮੇਵਾਰੀ ਸ. ਨੌਧ ਸਿੰਘ ਨੂੰ ਸੌਂਪ ਦਿੱਤੀ। ਮਾਹੀਆ ਗੁਮਾਸ਼ਤਾ ਆਪਣੇ ਪਰਵਾਰ ਨਾਲ ਅੱਜਕਲ੍ਹ ਵਾਲੇ ਦੁਲਵਾਂ ਪਿੰਡ ਵਾਲੇ ਸਥਾਨ 'ਤੇ ਆਪਣੇ ਛੋਟੇ ਜਿਹੇ ਕਿਲ੍ਹੇ ਵਿਚ ਰਹਿਣ ਲੱਗ ਪਿਆ। ਉਨ੍ਹਾਂ ਦਿਨਾਂ ਵਿਚ ਇਹ ਸਥਾਨ ਖੇੜੀ ਨੌਧ ਸਿੰਘ ਦਾ ਹੀ ਹਿੱਸਾ ਸੀ। ਸ. ਨੌਧ ਸਿੰਘ ਨੇ ਖੇੜੀ ਸੱਯਦਾਂ ਵਿਚ ਇਕ ਛੋਟਾ ਕਿਲ੍ਹਾ ਬਣਵਾਇਆ ਅਤੇ ਇਸ ਦੇ ਨਾਲ ਹੀ ਇਸ ਪਿੰਡ ਦਾ ਨਾਂ ਵੀ ਖੇੜੀ ਸਯਦਾਂ ਤੋਂ ਖੇੜੀ ਨੌਧ ਸਿੰਘ[੭] ਪੈ ਗਿਆ।

ਅਹਿਮਦ ਸ਼ਾਹ ਅਬਦਾਲੀ ਨੇ ੧੭੬੬ ਈ. ਵਿਚ ਭਾਰਤ ਉੱਤੇ ਆਪਣਾ ਨੌਵਾਂ ਹਮਲਾ ਕਰ ਦਿੱਤਾ। ਇਸ ਵਾਰ ਉਹ ਆਪਣੀ ਪੂਰੀ ਤਿਆਰੀ ਕਰ ਕੇ ਆਇਆ ਸੀ ਜਿਸ ਕਾਰਨ ਇਸ ਵਾਰ ਦਾ ਹਮਲਾ ਉਸ ਦੇ ਪਹਿਲੇ ਹਮਲਿਆਂ ਨਾਲੋਂ ਬੜਾ ਭਿਆਨਕ ਸੀ। ਭਾਰਤ ਵਿਚ ਪ੍ਰਵੇਸ਼ ਕਰਦਿਆਂ ਹੀ ਉਸ ਦੀ ਮੁੱਠਭੇੜ ਥਾਂ-ਥਾਂ 'ਤੇ ਸਿੱਖ ਸਰਦਾਰਾਂ ਨਾਲ ਹੋਣੀ ਸ਼ੁਰੂ ਹੋ ਗਈ। ਅਹਿਮਦਸ਼ਾਹ ਨੇ ਇਸ ਵਾਰ ਆਪਣੀ ਫੌਜ ਦਾ ਉਤਾਰਾ ਸਤਲੁਜ ਦਰਿਆ ਦੇ ਕੰਢੇ ਮਾਛੀਵਾੜੇ ਕੀਤਾ। ਇਸ ਦੇ ਖਾਸ ਆਦਮੀ ਨਜੀਬੁ ਦੀਨ ਦਉਲਾ ਤੇ ਉਸ ਦੇ ਭਰਾ ਸੁਲਤਾਨ ਖਾਨ ਤੇ ਅਫ਼ਜ਼ਲ ਖ਼ਾਨ ਆਦਿ ਨੇ ਸਿੰਘਾਂ ਦਾ ਬਹੁਤ ਜ਼ਿਆਦਾ ਜਾਨੀ ਤੇ ਮਾਲੀ ਨੁਕਸਾਨ ਕੀਤਾ।

ਥਨੇਸਰ ਦੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ੧੮੨੪ ਬਿਕ੍ਰਮੀ(੧੭੬੭ ਈ.) ਦੀ ਵੈਸਾਖੀ ਤੋਂ ਬਾਅਦ ਡੱਲੇਵਾਲੀਆ ਮਿਸਲ ਦਾ ਸਰਦਾਰ ਤਾਰਾ ਸਿੰਘ ਗੈਬਾ (ਕੰਗ) ਅਤੇ ਅਕਾਲੀ ਮਿੱਤ ਸਿੰਘ ਆਪਣੇ ਸਾਥੀਆਂ ਨਾਲ ਮਨੀ ਮਾਜਰੇ ਤੋਂ ੬-੭ ਮੀਲ ਦੀ ਦੂਰੀ 'ਤੇ ਕਾਲਕਾ ਦੀਆਂ ਪਹਾੜੀਆਂ ਵਿਚ ਠਹਿਰੇ ਹੋਏ ਸਨ। ਇੱਥੇ ਦੁਰਾਨੀਆਂ ਨੇ ਅਫਜਲ ਖਾਨ ਰੁਹੇਲੇ ਦੀ ਕਮਾਨ ਹੇਠ ਜਥੇ 'ਤੇ ਹੱਲਾ ਬੋਲ ਦਿੱਤਾ। ਦੋਨਾਂ ਪਾਸਿਆਂ ਤੋਂ ਜਬਰਦਸਤ ਮੁੱਠਭੇੜ ਹੋਈ[੭]। ਉਨ੍ਹਾਂ ਦਿਨਾਂ ਵਿਚ ਗਰਮੀ ਦਾ ਮੌਸਮ ਚੱਲ ਰਿਹਾ ਸੀ। ਅਹਿਮਦਸ਼ਾਹ ਅਬਦਾਲੀ ਗਰਮੀ ਤੋਂ ਤੰਗ ਹੋ ਕੇ ਵਾਪਸ ਪਰਤ ਜਾਣਾ ਚਾਹੁੰਦਾ ਸੀ। ਨਜੀਬੁ ਦੀਨ ਦਉਲਾ ਵੀ ਰੋਜ਼ ਦੀਆਂ ਮੁੱਠਭੇੜਾਂ ਕਾਰਨ ਬਿਮਾਰ ਪੈ ਗਿਆ ਸੀ ਜਿਸ ਕਾਰਨ ਉਹ ਵੀ ਵਾਪਸ ਜਾਣ ਲਈ ਕਾਹਲਾ ਸੀ।

ਅਹਿਮਦਸ਼ਾਹ ਅਬਦਾਲੀ ਤੋਂ ਰੱਖਿਆ ਕਰਨ ਲਈ ਬੀਕਾਨੇਰ ਦੇ ਰਾਜੇ ਨੇ ਇਕ ਲੱਖ ਰੁਪਇਆ ਨਕਦ ਅਤੇ ਰਸਦ ਦੇਣੀ ਕਰਕੇ ਖਾਲਸਾ ਫੌਜ ਤੋਂ ਮਦਦ ਮੰਗੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਰੁਹੇਲੇ ਸਰਦਾਰਾਂ ਤੋਂ ਬਦਲਾ ਲੈਣ ਦਾ ਇਹ ਚੰਗਾ ਮੌਕਾ ਸਮਝਿਆ। ਉਨ੍ਹਾਂ ਨੇ ਸ. ਮਿੱਤ ਸਿੰਘ ਦੀ ਕਮਾਨ ਹੇਠ ਦਸ ਹਜ਼ਾਰ ਸਿੰਘਾਂ ਦਾ ਜਥਾ ਦੇ ਕੇ ਨਜੀਬੁ ਦੀਨ ਦਉਲਾ ਨੂੰ ਸੋਧਣ ਲਈ ਭੇਜਿਆ। ਇਸ ਜਥੇ ਵਿਚ ਸ. ਮਿੱਤ ਸਿੰਘ ਦੇ ਨਾਲ ਜਥੇਦਾਰ ਅੱਘੜ ਸਿੰਘ, ਜਥੇਦਾਰ ਕਰਮ ਸਿੰਘ, ਜਥੇਦਾਰ ਕਰੋੜਾ ਸਿੰਘ, ਜਥੇਦਾਰ ਗੁਰਬਖਸ਼ ਸਿੰਘ ਆਦਿ ਸਿੱਖ ਯੋਧੇ ਸ਼ਾਮਲ ਸਨ। ਅਕਾਲੀ ਮਿੱਤ ਸਿੰਘ ਨੇ ਬੂੜੀਆ ਨਗਰ ਤੋਂ ਜਮਨਾ ਨਦੀ ਨੂੰ ਪਾਰ ਕਰ ਕੇ

ਰੁਹੇਲਿਆਂ ਦੇ ਇਲਾਕੇ 'ਤੇ ਹਮਲਾ ਕਰ ਦਿੱਤਾ। ਇਹ ਜ਼ਾਲਮਾਂ ਨੂੰ ਸੋਧਦੇ ਹੋਏ ਜਿੱਤਾਂ ਪ੍ਰਾਪਤ ਕਰਦੇ ਹੋਏ ਅੱਗੇ ਵੱਧਦੇ ਗਏ। ਜਦੋਂ ਨਜੀਬੁ ਦੀਨ ਦਾਉਲਾ ਨੇ ਮਾਛੀਵਾੜੇ ਅਬਦਾਲੀ ਦੇ ਕੈਂਪ ਵਿਚ ਪਹੁੰਚ ਕੇ ਸਿੰਘਾਂ ਦੀ ਜਿੱਤ ਦੀ ਖ਼ਬਰ ਦਿੱਤੀ ਤਾਂ ਅਬਦਾਲੀ ਨੇ ਜਹਾਨ ਖਾਂ ਅਤੇ ਜਾਪਤਾ ਖਾਂ ਨੂੰ ਭਾਰੀ ਫੌਜ ਦੇ ਕੇ ਸਿੰਘਾਂ ਦੇ ਮੁਕਾਬਲੇ ਲਈ ਭੇਜਿਆ। ਸ਼ਾਮਲੀ ਤੇ ਕੈਰਨੇਂ ਦੇ ਵਿਚਕਾਰ ਇਨ੍ਹਾਂ ਦੀ ਸਿੰਘਾਂ ਨਾਲ ਗਹਿਗੱਚ ਲੜਾਈ ਹੋਈ। ਇਸ ਜੰਗ ਵਿਚ ਮਿੱਤ ਸਿੰਘ ਸਮੇਤ ੬੦੦੦ ਹਜ਼ਾਰ ਦੇ ਕਰੀਬ ਸਿੰਘ ਸ਼ਹੀਦ ਹੋ ਗਏ।

ਸ. ਮਿੱਤ ਸਿੰਘ ਦੀ ਮੌਤ ਤੋਂ ਬਾਅਦ ਖੇੜੀ ਨੌਧ ਸਿੰਘ ਵਾਲੀ ਜਗੀਰ ਦੇ ਵਾਰਿਸ ਸ. ਨੌਧ ਸਿੰਘ ਬਣਿਆ। ਇਹ ਸਾਰਾ ਕੰਮ ਬੜੇ ਹੀ ਸੁੱਚਜੇ ਢੰਗ ਨਾਲ ਚਲਾਉਂਦੇ ਰਹੇ। ਸਰਦਾਰ ਨੌਧ ਸਿੰਘ ਖੇੜੀ ਨੌਧ ਸਿੰਘ ਵਿਖੇ ੧੯੦੦ ਈ. ਵਿਚ ਅਕਾਲ ਚਲਾਣਾ ਕਰ ਗਏ। ਇਨ੍ਹਾਂ ਤੋਂ ਬਾਅਦ ਸਰਦਾਰ ਗੁਲਾਬ ਸਿੰਘ ਖੇੜੀ ਨੌਧ ਸਿੰਘ ਵਾਲੀ ਜਗੀਰ ਦਾ ਵਾਰਿਸ ਬਣਿਆ। ਸਰਦਾਰ ਗੁਲਾਬ ਸਿੰਘ ਅਤੇ ਉਸ ਦੇ ਪੁੱਤਰਾਂ— ਸ. ਹਕੀਕਤ ਸਿੰਘ, ਸ. ਸੁਰਜਨ ਸਿੰਘ ਅਤੇ ਬਸੰਤ ਸਿੰਘ ਦੇ ਸੰਬੰਧ ਮਾਹੀਏ ਗੁੱਜਰ ਦੇ ਪਰਵਾਰ ਨਾਲ ਚੰਗੇ ਨਾ ਰਹੇ। ਮਾਹੀਏ ਗੁੱਜਰ ਦੇ ਪਰਵਾਰ ਨੇ ਰਾਹੋਂ ਜਾ ਕੇ ਸਰਦਾਰ ਤਾਰਾ ਸਿਘ ਪਾਸ ਫਰਿਆਦ ਕੀਤੀ ਤਾਂ ਤਾਰਾ ਸਿੰਘ ਨੇ ਆਪਣੇ ਪੁੱਤਰ ਦੂਲਾ ਸਿੰਘ ਨੂੰ ਇਸ ਪਰਵਾਰ ਦੀ ਰੱਖਿਆ ਲਈ ਭੇਜਿਆ। ਸਾਰੇ ਇਸ ਨੂੰ ਦੂਲੋ ਬਾਦਸ਼ਾਹ ਕਹਿ ਕੇ ਬਲਾਉਂਦੇ ਸਨ। ਇਹ ਰੱਬ ਦੀ ਭਗਤੀ ਵਿਚ ਰਹਿਣ ਵਾਲਾ ਬਹੁਤ ਹੀ ਨੇਕ ਦਿਲ ਇਨਸਾਨ ਸੀ। ਸਰਦਾਰ ਤਾਰਾ ਸਿੰਘ ਨੇ ਆਪਣੇ ਪੁੱਤਰ ਦੇ ਨਾਲ ਬਾਬਾ ਸੋਭਾ ਸਿੰਘ ਜੀ[੮] ਨੂੰ ਵੀ ਭੇਜਿਆ ਤਾਂ ਕਿ ਉਨ੍ਹਾਂ ਦਾ ਪਰਵਾਰ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਜੁੜਿਆ ਰਹੇ। ਤਾਰਾ ਸਿੰਘ ਨੇ ਆਪਣੇ ਪੁੱਤਰ ਨੂੰ ਇਕ ਗੋਲੀਆ ਕਿਰਪਾਨ ਅਤੇ ਆਪਣੇ ਪਾਠ ਕਰਨ ਵਾਲੀ ਗੁਰਬਾਣੀ ਦੀ ਪੋਥੀ ਵੀ ਦਿੱਤੀ।

ਮਾਹੀਏ ਗੁਮਾਸ਼ਤੇ ਦੇ ਪਰਵਾਰ ਪਾਸ ਆ ਕੇ ਦੂਲਾ ਸਿੰਘ ਨੇ ਆਪਣਾ ਨਿਵਾਸ ਉਨ੍ਹਾਂ ਪਾਸ ਹੀ ਕਿਲ੍ਹੇ ਵਿਚ ਕਰ ਲਿਆ। ਕਿਲ੍ਹੇ ਦੇ ਇਕ ਬੁਰਜ ਵਿਚ ਬਾਬਾ ਸੋਭਾ ਸਿੰਘ ਜੀ ਨੇ ਆਪਣਾ ਨਿਵਾਸ ਬਣਾਇਆ ਜਿੱਥੇ ਅੱਜਕਲ੍ਹ ਉਨ੍ਹਾਂ ਦੇ ਨਾਂ ਹੇਠ ਗੁਰਦੁਆਰਾ ਬਾਬਾ ਸੋਭਾ ਸਿੰਘ ਜੀ ਸੁਸ਼ੋਭਿਤ ਹੈ। ਦੂਲਾ ਸਿੰਘ ਨੇ ਮਾਹੀਏ ਗੁਮਾਸ਼ਤੇ ਦੇ ਗੁੱਜਰ ਪਰਵਾਰ ਨਾਲ ਰਲ ਕੇ ਨਵਾਂ ਪਿੰਡ ਆਬਾਦ ਕੀਤਾ ਜਿਸ ਦਾ ਨਾਂ ਦੂਲਾ ਸਿੰਘ ਦੇ ਨਾਂ 'ਤੇ ਦੁਲਵਾਂ ਪੈ ਗਿਆ। ਬਾਬਾ ਸੋਭਾ ਸਿੰਘ ਜੀ ਦੇ ਕੁਝ ਸੇਵਕ ਜੋ ਕੱਪੜਾ ਬੁਣਨ ਦਾ ਕੰਮ ਕਰਦੇ ਸਨ ਉਹ ਵੀ ਇਸ ਪਿੰਡ ਵਿਚ ਆ ਕੇ ਰਹਿਣ ਲੱਗ ਪਏ। ਇਨ੍ਹਾਂ ਦੀ ਔਲਾਦ ਅੱਜ ਵੀ ਇਸ ਪਿੰਡ ਵਿਚ ਵਸਦੀ ਹੈ। ਖੇਤੀ ਦੇ ਕੰਮ ਕਾਰ ਲਈ ਧਮੋਟ[੯] ਤੋਂ ਝੱਲੀ ਗਿੱਲਾਂ ਨੂੰ ਲਿਆਂਦਾ ਅਤੇ ਇਨ੍ਹਾਂ ਦੀ ਔਲਾਦ ਇਸ ਪਿੰਡ ਵਿਚ ਵਸਦੀ ਹੈ। ਪ੍ਰਜਾਪਤ ਬਰਾਦਰੀ ਨਾਲ ਸੰਬੰਧਤ ਭਾਈਚਾਰੇ ਨੂੰ ਲੁਧਿਆਣਾ ਜ਼ਿਲ੍ਹੇ ਦੇ ਕਦੋਂ ਪਿੰਡ ਤੋਂ ਲਿਆ ਕੇ ਇਸ ਪਿੰਡ ਵਿਚ ਆਬਾਦ ਕੀਤਾ ਗਿਆ। ਇਨ੍ਹਾਂ ਦੀ ਔਲਾਦ ਵੀ ਇਸੇ ਪਿੰਡ ਵਿਚ ਵਸਦੀ ਹੈ। ਸਰਦਾਰ ਦੂਲਾ ਸਿੰਘ ਦੇ ਘਰ ਇਕ ਪੁੱਤਰ ਲਹਿਣਾ ਸਿੰਘ ਅਤੇ ਇਕ ਪੁੱਤਰੀ ਨੇ ਜਨਮ ਲਿਆ। ਦੂਲਾ ਸਿੰਘ ਨੇ ਆਪਣੀ ਪੁੱਤਰੀ ਦਾ ਵਿਆਹ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਬੰਡਾਲਾ ਪਿੰਡ ਵਿਚ ਕੀਤਾ। ਦੂਲਾ ਸਿੰਘ ਨੇ ਆਪਣੀ ਪੁੱਤਰੀ ਨੂੰ ਵੀ ਆਪਣੇ ਪਾਸ ਹੀ ਦੁਲਵਾਂ ਪਿੰਡ ਬੁਲਾ ਲਿਆ ਸੀ। ਇਸ ਦਾ ਪਰਵਾਰ ਹੁੰਦਲ ਸਰਦਾਰ ਅੱਜ ਵੀ ਪਿੰਡ ਵਿਚ ਵਸਦੇ ਹਨ।

ਲਹਿਣਾ ਸਿੰਘ ਦੇ ਘਰ ਅਮਰ ਸਿੰਘ, ਅਮਰ ਸਿੰਘ ਦੇ ਘਰ ਨੱਥਾ ਸਿੰਘ ਦਾ ਜਨਮ ਹੋਇਆ। ਸਰਦਾਰ ਨੱਥਾ ਸਿੰਘ ਨੇ ਦੋ ਵਿਆਹ ਕੀਤੇ। ਪਹਿਲੀ ਪਤਨੀ ਦੇ ਘਰ ਸ. ਕੇਹਰ ਸਿੰਘ ਦਾ ਜਨਮ ਹੋਇਆ ਅਤੇ ਦੂਸਰੀ ਪਤਨੀ ਦੇ ਘਰ ਅਜਮੇਰ ਸਿੰਘ ਦਾ ਜਨਮ ਹੋਇਆ। ਕੇਹਰ ਸਿੰਘ ਦਾ ਵਿਆਹ ਸਿੰਘਾਂ ਦੀ ਸਲੌਦੀ ਵਿਖੇ ਪ੍ਰਸਿੱਧ ਸਿੱਖ ਘਰਾਣੇ ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ ਦੀ ਬੰਸ ਦੀ ਬੀਬੀ ਸਾਹਿਬ ਕੌਰ ਨਾਲ ਹੋਇਆ। ਇਸ ਨੂੰ ਪਿੰਡ ਵਿਚ ਸਾਰੇ ਸਲੌਦੀ ਵਾਲੀ ਬੀਬੀ ਕਹਿ ਕੇ ਬਲਾਉਂਦੇ ਸਨ। ਸਰਦਾਰ ਅਜਮੇਰ ਸਿੰਘ ਦੀ ਸ਼ਾਦੀ ਬੀਬੀ ਰਲੀ ਨਾਲ ਹੋਈ। ਸਰਦਾਰ ਅਜਮੇਰ ਸਿੰਘ ਨੇ ਹਿੰਦੂ ਯੂਨੀਵਰਸਿਟੀ ਬਨਾਰਸ ਤੋਂ ਇੰਜੀਨਿਅਰਿੰਗ ਦੀ ਸਿੱਖਿਆ ਪ੍ਰਾਪਤ ਕਰ ਕੇ ਮਹਾਰਾਜਾ ਪਟਿਆਲਾ ਦੀ ਕਾਰ ਵਰਕਸ਼ਾਪ ਵਿਚ ਨੌਕਰੀ ਕਰ ਲਈ। ਇਹ ਪਟਿਆਲੇ ਹੀ ਪਤਨੀ ਨਾਲ ਰਹਿੰਦਾ ਸੀ। ਇਕ ਵਾਰ ਅਜਮੇਰ ਸਿੰਘ ਪਿੰਡ ਆਇਆ ਤਾਂ ਇਸ ਦਾ ਕਤਲ ਹੋ ਗਿਆ।

ਸ. ਕੇਹਰ ਸਿੰਘ ਦੇ ਘਰ ਇੱਕ ਪੁੱਤਰ ਅਮਰਾਓ ਸਿੰਘ ਅਤੇ ਇੱਕ ਪੁੱਤਰੀ ਦਾ ਜਨਮ ਹੋਇਆ। ਅਮਰਾਓ ਸਿੰਘ ਛੋਟੀ ਉਮਰ ਦਾ ਹੀ ਸੀ ਕਿ ਉਸ ਦੇ ਪਿਤਾ ਕੇਹਰ ਸਿੰਘ ਦੀ ਮੌਤ ਹੋ ਗਈ। ਕੇਹਰ ਸਿੰਘ ਦੀ ਮੌਤ ਤੋਂ ਬਾਅਦ ਬੀਬੀ ਸਾਹਿਬ ਕੌਰ ਬੱਚਿਆਂ ਨੂੰ ਆਪਣੇ ਪੇਕੇ ਪਿੰਡ ਸਲੌਦੀ ਲੈ ਗਈ। ਅਮਰਾਓ ਸਿੰਘ ਦੀ ਪਾਲਣਾ ਅਤੇ ਪੜ੍ਹਾਈ ਸਲੌਦੀ ਪਿੰਡ ਵਿਚ ਹੀ ਹੋਈ। ਇਨ੍ਹਾਂ ਦੀ ਗੈਰਹਾਜ਼ਰੀ ਵਿਚ ਪਿੰਡ ਦੁਲਵਾਂ ਦੀ ਜਗੀਰ ਦਾ ਸਾਰਾ ਕੰਮ ਹੁੰਦਲ ਸਰਦਾਰਾਂ ਨੇ ਸੰਭਾਲ ਲਿਆ। ਹੁੰਦਲ ਪਰਵਾਰ ਦਾ ਵੀ ਗੁੱਜਰ ਪਰਵਾਰ ਨਾਲ ਕੋਈ ਚੰਗਾ ਵਿਵਹਾਰ ਨਾ ਰਿਹਾ। ਜਦੋਂ ਅਮਰਾਓ ਸਿੰਘ ਜਵਾਨ ਹੋ ਗਿਆ ਤਾਂ ਗੁੱਜਰ ਪਰਵਾਰ ਨੇ ਉਸ ਨੂੰ ਸਲੌਦੀ ਤੋਂ ਪਿੰਡ ਦੁਲਵਾਂ ਲੈ ਆਂਦਾ। ਅਮਰਾਓ ਸਿੰਘ ਨੇ ਪੁਲਿਸ ਵਿਚ ਨੌਕਰੀ ਕਰ ਲਈ ਅਤੇ ਆਪਣੀ ਭੈਣ ਦਾ ਵਿਆਹ ਕਲਸੀਆਂ ਰਿਆਸਤ ਦੇ ਛਛਰੋਲੀ ਘਰਾਣੇ ਵਿਚ ਪਿੰਡ ਲੈਦਾ (ਹਰਿਆਣਾ) ਵਿਖੇ ਕਰ ਦਿੱਤਾ। ਇਨ੍ਹਾਂ ਨੇ ਆਪਣਾ ਵਿਆਹ ਵੀ ਕਲਸੀਆਂ ਰਿਆਸਤ ਦੇ ਕੋਟ ਵਸਾਵਾ ਸਿੰਘ ਪਿੰਡ ਦੇ ਸਰਦਾਰ ਕਰਤਾਰ ਸਿੰਘ ਦੀ ਪੁੱਤਰੀ ਬੀਬੀ ਹਰਬੰਸ ਕੌਰ ਨਾਲ ਕਰਵਾ ਲਿਆ।

ਸੰਨ ੧੯੪੭ ਈ. ਵਿਚ ਦੇਸ਼ ਦੀ ਵੰਡ ਹੋ ਗਈ। ਇਸ ਸਮੇਂ ਦੁਲਵਾਂ ਪਿੰਡ ਵਿਚ ਰਹਿੰਦੇ ਮਾਹੀਏ ਗੁਮਾਸ਼ਤੇ ਦੀ ਬੰਸ ਦਾ ਗੁਲਾਮ ਅਲੀ ਆਪਣੀ ਪਤਨੀ ਨੂਰਾਂ ਅਤੇ ਪਰਵਾਰ ਸਮੇਤ ਪਿੰਡ ਛੱਡ ਪਾਕਿਸਤਾਨ ਨੂੰ ਰਵਾਨਾ ਹੋ ਗਿਆ। ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਇਨ੍ਹਾਂ ਦਾ ਰਸਤੇ ਵਿਚ ਦੰਗਾਂਕਾਰੀਆਂ ਨੇ ਕਤਲ ਕਰ ਦਿੱਤਾ।

ਅਮਰਾਓ ਸਿੰਘ ਦੇ ਘਰ ਦੋ ਪੁੱਤਰ ਗੁਰਦੇਵ ਸਿੰਘ, ਬਲਦੇਵ ਸਿੰਘ ਅਤੇ ਇਕ ਪੁੱਤਰੀ ਸੁਰਜੀਤ ਕੌਰ ਦਾ ਜਨਮ ਹੋਇਆ। ਸਰਦਾਰ ਅਮਰਾਓ ਸਿੰਘ ਨੇ ਲੰਮਾਂ ਸਮਾਂ ਪਿੰਡ ਦੀ ਸਰਪੰਚੀ ਵੀ ਕੀਤੀ। ਬਲਦੇਵ ਸਿੰਘ ਦਾ ਵਿਆਹ ਜ਼ਿਲ੍ਹਾ ਸੰਗਰੂਰ ਦੇ ਪਿੰਡ ਕਮਾਲਪੁਰ ਦੀ ਬੀਬੀ ਰਣਜੀਤ ਕੌਰ ਨਾਲ ਹੋਇਆ ਇਨ੍ਹਾਂ ਦੇ ਘਰ ਦੋ ਪੁੱਤਰੀਆਂ ਅਤੇ ਦੋ ਪੁੱਤਰ ਜਗਪਾਲ ਸਿੰਘ ਅਤੇ ਹਰਪ੍ਰੀਤ ਸਿੰਘ ਦਾ ਜਨਮ ਹੋਇਆ। ਬਲਦੇਵ ਸਿੰਘ ਕੋ-ਓਪਰੇਟਿਵ ਸੁਸਾਇਟੀ ਵਿਚ ਇੰਸਪੈਕਟਰ ਭਰਤੀ ਹੋ ਗਏ ਅਤੇ ਰਾਜਪੁਰਾ ਵਿਖੇ ਰਹਿਣ ਲੱਗ ਪਏ। ਕੁਝ ਸਮਾਂ ਬਾਅਦ ਉਹ ਘਰੋਂ ਲਾਪਤਾ ਹੋ ਗਏ ਅਤੇ ਉਨ੍ਹਾਂ ਦਾ ਪਰਵਾਰ ਰਾਜਪੁਰੇ ਵਿਖੇ ਹੀ ਰਹਿੰਦਾ ਹੈ।

ਸਰਦਾਰ ਗੁਰਦੇਵ ਸਿੰਘ ਨੇ ਪਹਿਲਾਂ ਪੁਲਿਸ ਵਿਚ ਨੌਕਰੀ ਕੀਤੀ ਅਤੇ ਜਲਦੀ ਹੀ

ਪੁਲਿਸ ਦੀ ਨੌਕਰੀ ਛੱਡ ਕੇ ਅਧਿਆਪਨ ਦਾ ਕਿੱਤਾ ਅਪਣਾਅ ਲਿਆ। ਸਰਦਾਰ ਗੁਰਦੇਵ ਸਿੰਘ ਨੇ ਦੋ ਵਿਆਹ ਕਰਵਾਏ। ਪਹਿਲਾ ਵਿਆਹ ਮਾਨਸਾ ਜ਼ਿਲ੍ਹੇ ਦੇ ਢੈਪਈ ਪਿੰਡ ਦੇ ਸਰਦਾਰ ਨਰੰਜਨ ਸਿੰਘ ਦੀ ਪੁੱਤਰੀ ਜਗਦੀਪ ਕੌਰ ਧਾਲੀਵਾਲ ਨਾਲ ਹੋਇਆ। ਸਰਦਾਰ ਨਰੰਜਨ ਸਿੰਘ ਮਹਾਰਾਜਾ ਪਟਿਆਲਾ ਦੀ ਫੌਜ ਵਿਚ ਰਸਾਲਦਾਰ ਸਨ। ਇਨ੍ਹਾਂ ਦੇ ਘਰ ਚਾਰ ਪੁੱਤਰੀਆਂ ਜਸਬੀਰ ਕੌਰ, ਰਾਜਿੰਦਰ ਕੌਰ, ਕਮਲਜੀਤ ਕੌਰ, ਉਪਦੇਸ਼ ਕੌਰ ਅਤੇ ਇੱਕ ਪੁੱਤਰ ਸਿਮਰਜੀਤ ਸਿੰਘ ਦਾ ਜਨਮ ਹੋਇਆ। ਇਹ ਪਰਵਾਰ ਲੁਧਿਆਣਾ ਜ਼ਿਲ੍ਹਾ ਦੇ ਖੰਨਾ ਸ਼ਹਿਰ ਵਿਚ ਰਹਿੰਦਾ ਹੈ। ਦੂਸਰੀ ਪਤਨੀ ਪੁਸ਼ਪਾ ਰਾਣੀ ਤੋਂ ਇਕ ਪੁੱਤਰ ਗੁਰਪ੍ਰੀਤ ਸਿੰਘ ਅਤੇ ਇੱਕ ਪੁੱਤਰੀ ਮਨਪ੍ਰੀਤ ਕੌਰ ਨੇ ਜਨਮ ਲਿਆ। ਇਹ ਪਰਵਾਰ ਫਤਿਹਗੜ੍ਹ ਸਾਹਿਬ ਵਿਖੇ ਰਹਿੰਦਾ ਹੈ।

ਸਿਮਰਜੀਤ ਸਿੰਘ ਨੇ ਵੱਖ-ਵੱਖ ਮਹਿਕਮਿਆਂ ਵਿਚ ਕੰਮ ਕਰਨ ਤੋਂ ਬਾਅਦ ਪੱਤਰਕਾਰੀ ਦੇ ਖੇਤਰ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੇ ਕਈ ਦੇਸ਼ ਵਿਦੇਸ਼ ਦੇ ਅਖਬਾਰਾਂ ਵਿਚ ਕੰਮ ਕਰਨ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤੀ ਜਾਂਦੀ ਮਹੀਨਾਵਾਰ ਪਤ੍ਰਿਕਾ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਦੇ ਤੌਰ 'ਤੇ ਨੌਕਰੀ ਕਰ ਲਈ। ਅੱਜ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵਧੀਕ ਸਕੱਤਰ ਦੇ ਅਹੁਦੇ 'ਤੇ ਸੇਵਾ ਨਿਭਾ ਰਹੇ ਹਨ। ਸਿਮਰਜੀਤ ਸਿੰਘ ਦਾ ਵਿਆਹ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਨੌਲੜੀ ਦੇ ਸ. ਹਰਚਰਨ ਸਿੰਘ ਦੀ ਪੁੱਤਰੀ ਜਸਵਿੰਦਰ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰੀਆਂ ਕਰਮਪ੍ਰੀਤ ਕੌਰ, ਨਵਨੀਤ ਕੌਰ ਅਤੇ ਇਕ ਪੁੱਤਰ ਦਮਨਜੀਤ ਸਿੰਘ ਨੇ ਜਨਮ ਲਿਆ।

ਹੁੰਦਲ ਪਰਵਾਰ ਦੇ ਸਰਦਾਰ ਖੜਕ ਸਿੰਘ ਦਾ ਜਨਮ ਇਸ ਪਿੰਡ ਵਿਚ ਹੋਇਆ। ਖੜਕ ਸਿੰਘ ਦੇ ਘਰ ਪੁੱਤਰ ਸੁੱਖਾ ਸਿੰਘ ਅਤੇ ਸੁੱਖਾ ਸਿੰਘ ਦੇ ਘਰ ਪੁੱਤਰ ਨਿਹਾਲ ਸਿੰਘ ਦਾ ਜਨਮ ਹੋਇਆ। ਨਿਹਾਲ ਸਿੰਘ ਦੇ ਘਰ ਦੋ ਪੁੱਤਰ ਜੈ ਸਿੰਘ ਅਤੇ ਦੇਵਾ ਸਿੰਘ ਦਾ ਜਨਮ ਹੋਇਆ।

ਸਰਦਾਰ ਜੈ ਸਿੰਘ ਦੇ ਘਰ ਚਾਰ ਪੁੱਤਰ ਸ. ਬਸਤਾ ਸਿੰਘ, ਸ. ਹਰਚੰਦ ਸਿੰਘ, ਸ. ਮੁਕੰਦ ਸਿੰਘ ਅਤੇ ਸ. ਅਮਰ ਸਿੰਘ ਦਾ ਜਨਮ ਹੋਇਆ।

ਸ. ਬਸਤਾ ਸਿੰਘ ਦੇ ਘਰ ਇਕ ਪੁੱਤਰ ਸ. ਜਸਵੰਤ ਸਿੰਘ ਅਤੇ ਇਕ ਪੁੱਤਰੀ ਨੱਛਤਰ ਕੌਰ ਦਾ ਜਨਮ ਹੋਇਆ। ਸ. ਜਸਵੰਤ ਸਿੰਘ ਦਾ ਵਿਆਹ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਲੋਹਗੜ੍ਹ ਵਿਖੇ ਬੀਬੀ ਬਲਵੀਰ ਕੌਰ ਨਾਲ ਹੋਇਆ। ਸ. ਜਸਵੰਤ ਸਿੰਘ ਨੇ ਸਰਕਾਰੀ ਅਧਿਆਪਕ ਤੌਰ 'ਤੇ ਸੇਵਾਵਾਂ ਨਿਭਾਈਆਂ ਅਤੇ ਬਾਅਦ ਵਿਚ ਇਹ ਪਰਿਵਾਰ ਕੈਨੇਡਾ ਚਲਾ ਗਿਆ। ਸ. ਜਸਵੰਤ ਸਿੰਘ ਦੇ ਘਰ ਚਾਰ ਪੁੱਤਰੀਆਂ ਅਤੇ ਦੋ ਪੁੱਤਰ ਮਨਮੋਹਨ ਸਿੰਘ ਅਤੇ ਗੁਰਜੀਤ ਕੌਰ ਦਾ ਜਨਮ ਹੋਇਆ। ਇਹ ਪਰਵਾਰ ਕੈਨੇਡਾ ਜਾ ਕੇ ਆਬਾਦ ਹੋ ਗਿਆ ਹੈ।

ਸ. ਹਰਚੰਦ ਸਿੰਘ ਦੇ ਘਰ ਇਕ ਪੁੱਤਰ ਸ. ਕੁਲਵੰਤ ਸਿੰਘ ਅਤੇ ਇਕ ਪੁੱਤਰੀ ਸੁਰਿੰਦਰ ਕੌਰ ਦਾ ਜਨਮ ਹੋਇਆ। ਕੁਲਵੰਤ ਸਿੰਘ ਦਾ ਵਿਆਹ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਅਮਰਾਲਾ ਦੀ ਬੀਬੀ ਜੋਗਿੰਦਰ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਚਾਰ ਪੁੱਤਰੀਆਂ ਅਤੇ ਇੱਕ ਪੁੱਤਰ ਦਾ ਜਨਮ ਹੋਇਆ।

ਸ. ਮੁਕੰਦ ਸਿੰਘ ਨੇ ਸਰਕਾਰੀ ਅਧਿਆਪਕ ਦੇ ਤੌਰ 'ਤੇ ਨੌਕਰੀ ਕੀਤੀ। ਇਨ੍ਹਾਂ ਦੇ ਘਰ ਇਕ ਪੁੱਤਰ ਸ. ਬਲਜਿੰਦਰ ਸਿੰਘ ਅਤੇ ਇਕ ਪੁੱਤਰੀ ਸੁਰਿੰਦਰ ਕੌਰ ਦਾ ਜਨਮ ਹੋਇਆ।

ਬਲਜਿੰਦਰ ਸਿੰਘ ਨੇ ਹਵਾਈ ਸੈਨਾ ਵਿਚ ਨੌਕਰੀ ਕੀਤੀ। ਇਨ੍ਹਾਂ ਦਾ ਵਿਆਹ ਜ਼ਿਲ੍ਹਾ ਲੁਧਿਆਣਾ ਦੇ ਨਗਰ ਨਾਰੰਗਵਾਲ ਦੀ ਬੀਬੀ ਜਸਵੰਤ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਚਾਰ ਪੁੱਤਰੀਆਂ ਅਤੇ ਇੱਕ ਪੁੱਤਰ ਕਮਲਪ੍ਰੀਤ ਸਿੰਘ ਦਾ ਜਨਮ ਹੋਇਆ। ਇਹ ਪਰਵਾਰ ਅੱਜਕਲ੍ਹ ਕੈਨੇਡਾ ਚਲਾ ਗਿਆ ਹੈ।

ਸ. ਅਮਰ ਸਿੰਘ ਦੇ ਦੋ ਵਿਆਹ ਹੋਏ। ਇਨ੍ਹਾਂ ਦੀ ਪਹਿਲੀ ਪਤਨੀ ਤੋਂ ਦੋ ਪੁੱਤਰ ਸ. ਸੁਖਦੇਵ ਸਿੰਘ ਅਤੇ ਸ. ਬਲਦੇਵ ਸਿੰਘ ਦਾ ਜਨਮ ਹੋਇਆ। ਸੁਖਦੇਵ ਸਿੰਘ ਦੀ ਸ਼ਾਦੀ ਬਠਿੰਡਾ ਜ਼ਿਲ੍ਹੇ ਦੇ ਪਿੰਡ ਲੋਹਗੜ੍ਹ ਦੀ ਬੀਬੀ ਭੁਪਿੰਦਰ ਕੌਰ ਨਾਲ ਹੋਈ। ਇਨ੍ਹਾਂ ਦੇ ਘਰ ਤਿੰਨ-ਪੁੱਤਰ ਸ. ਮਨਜੀਤ ਸਿੰਘ, ਅਮਨਜੀਤ ਸਿੰਘ, ਪਰਮਜੀਤ ਸਿੰਘ ਅਤੇ ਇੱਕ ਪੁੱਤਰੀ ਮਨਪ੍ਰੀਤ ਕੌਰ ਦਾ ਜਨਮ ਹੋਇਆ।

ਸ. ਅਮਰ ਸਿੰਘ ਦੀ ਦੂਸਰੀ ਪਤਨੀ ਪ੍ਰੀਤਮ ਕੌਰ ਬਠਿੰਡਾ ਜ਼ਿਲ੍ਹੇ ਦੇ ਡਿੱਖ ਪਿੰਡ ਦੀ ਸੀ। ਇਨ੍ਹਾਂ ਦੇ ਘਰ ਤਿੰਨ ਪੁੱਤਰ ਸ. ਕਰਮ ਸਿੰਘ, ਸ. ਸੋਹਣ ਸਿੰਘ ਅਤੇ ਸ. ਭੁਪਿੰਦਰ ਸਿੰਘ ਦਾ ਜਨਮ ਹੋਇਆ।

ਸ. ਕਰਮ ਸਿੰਘ ਦਾ ਵਿਆਹ ਮਨਾਣਾ ਪਿੰਡ ਦੀ ਬੀਬੀ ਹਰਭਜਨ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰੀਆਂ ਹਰਬੀਰ ਕੌਰ, ਰਾਜਵੰਤ ਕੌਰ ਅਤੇ ਇਕ ਪੁੱਤਰ ਬਰਮਾਨ ਸਿੰਘ ਦਾ ਜਨਮ ਹੋਇਆ।

ਸੋਹਣ ਸਿੰਘ ਦਾ ਵਿਆਹ ਸੁਖਵਿੰਦਰ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਸ. ਮਲਕੀਤ ਸਿੰਘ ਅਤੇ ਸ. ਅਸਵਿੰਦਰ ਸਿੰਘ ਦਾ ਜਨਮ ਹੋਇਆ। ਸ. ਮਲਕੀਤ ਸਿੰਘ ਦਾ ਵਿਆਹ ਸ਼ਮਸ਼ਪੁਰ ਕੋਟਲਾ ਦੀ ਬੀਬੀ ਪ੍ਰਭਜੋਤ ਕੌਰ ਨਾਲ ਹੋਇਆ ਅਤੇ ਅਸਵਿੰਦਰ ਸਿੰਘ ਦਾ ਵਿਆਹ ਸੰਗਰੂਰ ਦੀ ਬੀਬੀ ਹਰਦੀਪ ਕੌਰ ਨਾਲ ਹੋਇਆ।

ਸ. ਭੁਪਿੰਦਰ ਸਿੰਘ ਦਾ ਵਿਆਹ ਬਠਿੰਡਾ ਜ਼ਿਲ੍ਹੇ ਦੇ ਚੋਟੀਆ ਪਿੰਡ ਦੀ ਮਹਿੰਦਰ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਇਕ ਪੁੱਤਰ ਸਤਵੰਤ ਸਿੰਘ ਦਾ ਜਨਮ ਹੋਇਆ ਇਸ ਦੀ ਸ਼ਾਦੀ ਜਲੰਧਰ ਦੇ ਸ਼ਾਹੀ ਪਰਵਾਰ ਵਿਚ ਹੋਈ।

ਸ. ਦੇਵਾ ਸਿੰਘ ਦੇ ਘਰ ਦੋ ਪੁੱਤਰ ਸਰਵਣ ਸਿੰਘ, ਕਰਤਾਰ ਸਿੰਘ ਅਤੇ ਇਕ ਪੁੱਤਰੀ ਦਾ ਜਨਮ ਹੋਇਆ।

ਸਰਵਣ ਸਿੰਘ ਦੇ ਘਰ ਸ. ਬਚਿੱਤਰ ਸਿੰਘ ਦਾ ਜਨਮ ਹੋਇਆ। ਬਚਿੱਤਰ ਸਿੰਘ ਦੇ ਘਰ ਦੋ ਪੁੱਤਰੀਆਂ ਰੁਪਿੰਦਰ ਕੌਰ, ਸੁਪਿੰਦਰ ਕੌਰ ਅਤੇ ਦੋ ਪੁੱਤਰ ਤੇਜਵੰਤ ਸਿੰਘ ਅਤੇ ਰੂਪ ਸਿੰਘ ਦਾ ਜਨਮ ਹੋਇਆ। ਤੇਜਵੰਤ ਸਿੰਘ ਦਾ ਵਿਆਹ ਜ਼ਿਲ੍ਹਾ ਫਤਿਹਗੜ੍ਹ ਦੇ ਪਿੰਡ ਭੜੀ ਦੇ ਭੰਗੂ ਪਰਵਾਰ ਵਿਚ ਹੋਇਆ। ਰੂਪ ਸਿੰਘ ਦੇ ਘਰ ਪੁੱਤਰ (ਗੋਲਾ) ਦਾ ਜਨਮ ਹੋਇਆ।

ਦੇਵਾ ਸਿੰਘ ਦੇ ਦੂਸਰੇ ਪੁੱਤਰ ਕਰਤਾਰ ਸਿੰਘ ਦੇ ਘਰ ਚਾਰ ਪੁੱਤਰ ਮਹਿੰਦਰ ਸਿੰਘ, ਜੋਗਿੰਦਰ ਸਿੰਘ, ਕਰਨੈਲ ਸਿੰਘ, ਸੰਤੋਖ ਸਿੰਘ ਅਤੇ ਦੋ ਪੁੱਤਰੀਆਂ ਜਸਪਾਲ ਕੌਰ ਅਤੇ ਮਹਿੰਦਰ ਕੌਰ ਦਾ ਜਨਮ ਹੋਇਆ।

**ਫੁੱਟ ਨੋਟ:-**

੧. ਕੰਗ ਜੱਟਾਂ ਦਾ ਪੁਰਾਤਨ ਕਬੀਲਾ ਸਾਕਾਬੰਸ ਵਿੱਚੋਂ ਹੈ। ਇਸ ਗੋਤ ਦਾ ਮੋਢੀ ਕੰਗ ਸੀ।

ਕੰਗ ਆਪਣਾ ਸੰਬੰਧ ਯੋਗੇ ਨਾਲ ਜੋੜਦੇ ਹਨ ਅਤੇ ਜੋਗਰੇ ਨੂੰ ਆਪਣਾ ਵਡੇਰਾ ਮੰਨਦੇ ਹਨ। ਨੱਤ ਅਤੇ ਰਾਏ ਵੀ ਜੋਗਰੇ ਦੀ ਬੰਸ ਵਿੱਚੋਂ ਹੀ ਹਨ।

੨. ਕਾਂਗੜ ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦਾ ਪਿੰਡ ਹੈ।

੩. ਕੰਗ ਅਤੇ ਕਲ੍ਹਾ ਪਿੰਡ ਜ਼ਿਲ੍ਹਾ ਤਰਨਤਾਰਨ ਦੀ ਤਹਿਸੀਲ ਖਡੂਰ ਸਾਹਿਬ ਵਿਚ ਹਨ।

੪. ਬੰਡਾਲਾ ਜ਼ਿਲ੍ਹਾ ਅੰਮ੍ਰਿਤਸਰ ਸਾਹਿਬ ਦੀ ਤਹਿਸੀਲ ਅੰਮ੍ਰਿਤਸਰ-੧ ਦਾ ਬੰਡਾਲਾ ਪਿੰਡ ਹੈ।

੫. ਇਸ ਬਾਰੇ ਪੁਸਤਕ 'The Rajas of punjab' ਵਿਚ ਜ਼ਿਕਰ ਹੈ ਕਿ: *"The founder of the Thanesar family was Mith singh a jat of sarhali near Mahajha, and recived the pahul from Gurdial singh, who obtained for him the post of Personal attendant (gar wa bardar, a servent who carries vessel and drinking water) to Tara singh Gheba.*

੬. ਇਸ ਸਬੰਧ ਵਿਚ ਅਹਿਵਾਲ ਮੁਤਲਕਾ ਖਾਨਦਾਨ ਸਦਾਰਾਨ ਖੇੜੀ ਨੌਧ ਸਿੰਘ ਔ ਥਨੇਸਰ ਵਿਚ ਜਿਕਰ ਹੈ ਕਿ: *"ਖੇੜੀ ਸਯਦਾਂ ਮੇਂ ਸਰਹੰਦ ਕੇ ਸਯਦਾਂ ਕੀ ਤਰਫ ਸੇ ਏਕ ਮਾਹੀਆ ਨਾਮੀਂ ਗੁਜਰ ਗਮਾਸ਼ਤਾ ਥਾ। ਜਿਸ ਦੀ ਉਲਾਦ ਦੁਲਵਾਂ ਜੋ ਖੇੜੀ ਕਾ ਹੀ ਏਕ ਗਿਰਦ ਨਵਾਹੀ ਗਾਉਂ ਹੈ ਅਬਾਦ ਹੋ ਗਈ। "ਸ: ਮਿਤ ਸਿੰਘ ਔ ਨੌਧ ਸਿੰਘ ਵਗੈਰਾ ਨੇ ਲੜਾਈ ਮੇਂ ਬਜ਼ਰਬ ਗੋਲਾ ਤੌਪ ਜ਼ਖ਼ਮੀ ਹੂਆ ਥਾ। ਸ: ਮਿਤ ਸਿੰਘ ਇਸੇ ਜਖਮੀ ਕੀ ਹਾਲਤ ਮੇਂ ਬਾਦ ਦੁਪਹਿਰ ਮੌਜਿਆ ਸੁਹਾਵੀਆਂ ਸ: ਗੁਰਬਖਸ਼ ਸਿੰਘ ਬੜਿੰਗ ਗੋਤ ਕੇ ਹਾਂ ਠਹਿਰਾ ਸ਼ਾਮ ਕੋ ਖੇੜੀ ਸਯਦਾ ਮੇ ਪਹੁੰਚਾ। ਮਾਹੀਆ ਗੁਮਾਸ਼ਤਾ ਨੇ ਘੋੜੇ ਕੀ ਬਾਗ ਪਕੜੀ ਔਰ ਪਾਉਂ ਚੁਮੇਂ...। ਸ: ਮਿਤ ਸਿੰਘ ਨੇ ਇਲਾਕਾ ਮੇਂ ਘੋੜਾ ਫੇਰ ਇਕੀਸ ਗਾਉਂ ਪਰ ਕਬਜ਼ਾ ਕੀਆ। ਯੱਕੇ ਬਾਅਦ ਚੀਗਰੇ ਥਨੇਸਰ ਕਾਬਾ ਕੇ ਉਨਾਹਠ ਗਾਉਂ ਕਾ ਕਬਜ਼ਾ ਲੇਕਰ ਰਿਆਸਤ ਕਾਇਮ ਕੀ।..."*

੭. ਇਸ ਘਟਨਾ ਦਾ ਜ਼ਿਕਰ ਕਰਦੇ ਹੋਏ ਪ੍ਰੋ. ਹਰੀ ਰਾਮ ਗੁਪਤਾ ਸਿੱਖ ਇਤਿਹਾਸ ਵਿਚ ਲਿਖਦੇ ਹਨ ਕਿ: ਉਸ ਨੂੰ ਖਬਰ ਮਿਲੀ ਕਿ ਉਨ੍ਹਾਂ ਦਾ ਇਕ ਵੱਡਾ ਜੱਥਾ ੪੦ ਮੀਲ ਪੂਰਬ ਵਾਲੇ ਪਾਸੇ ਮਨੀ ਮਾਜਰੇ ਦੀਆਂ ਪਹਾੜੀਆਂ ਵਿਚ ਠਹਿਰਿਆ ਹੋਇਆ ਹੈ। ਨਜੀਬੁਦੀਨ ਤੇ ਅਫਜਲ ਖਾਨ ਦੀ ਕਮਾਨ ਹੇਠ ਦੁਰਾਨੀ ਅਸਵਾਰ ਉਨ੍ਹਾਂ ਪਰ ਜਾ ਪਏ।...ਬਹੁਤ ਸਾਰੇ ਮਰਦ ਔਰਤਾਂ ਨੂੰ ਕੈਦੀ ਬਣਾ ਕੇ ਲੈ ਆਏ। ਪਰ ਉਨ੍ਹਾਂ ਦਾ ਲੀਡਰ ਨਾ ਫੜਿਆ ਗਿਆ। ਲੁੱਟ ਦਾ ਬਹੁਤ ਸਾਰਾ ਮਾਲ ਅਤੇ ਕੈਦੀ ਕੈਂਪ ਵਿਚ ਸਸਤੇ ਭਾਅ ਵਿਕੇ।

੮. ਨਿਰਮਲੇ ਸੰਤ ਬਾਬਾ ਸੋਭਾ ਸਿੰਘ ਜੀ ਹੋਸ਼ਿਆਰਪੁਰ ਇਲਾਕੇ ਦੇ ਰਹਿਣ ਵਾਲੇ ਸਨ ਅਤੇ ਇਹ ਸਰਦਾਰ ਤਾਰਾ ਸਿੰਘ ਕੰਗ ਪਾਸ ਰਾਹੋਂ ਰਹਿ ਕੇ ਸਿੱਖਾਂ ਨੂੰ ਗੁਰਬਾਣੀ ਦਾ ਗਿਆਨ ਦਿੰਦੇ ਸਨ। ਬਾਬਾ ਸੋਭਾ ਸਿੰਘ ਜੀ ਨੂੰ ਸਾਰੇ ਭਾਈ ਸਾਹਿਬ ਕਹਿ ਕੇ ਸਤਿਕਾਰ ਦਿੰਦੇ ਸਨ। ਜ਼ਿਲ੍ਹਾ ਭਗਤ ਸਿੰਘ ਨਗਰ ਦੇ ਪੋਸੀ ਪਿੰਡ ਵਿਚ ਭਾਈ ਸਾਹਿਬ ਦਾ ਡੇਰਾ ਅੱਜਤਕ ਹੈ। ਇਹ ਨਿਰਮਲਾ ਡੇਰਾ ਅੱਜਕਲ੍ਹ ਕਾਸ਼ੀ ਦੇ ਭਾਰੀ ਅਖਾੜੇ ਨਾਲ ਸੰਬੰਧਿਤ ਹੈ। ਇਸ ਪਿੰਡ ਵਿਚ ਭਾਈ ਸਾਹਿਬ ਜੀ ਬਾਰੇ ਬਹੁਤ ਸਾਰੀਆਂ ਕਥਾਵਾਂ ਪ੍ਰਚਲਿਤ ਹਨ। ਇਨ੍ਹਾਂ ਵਿੱਚੋਂ ਇੱਕ ਹੈ ਕਿ

ਪੋਸੀ ਦੇ ਸਰਦਾਰ ਮੰਗਲ ਸਿਘ ਦੀ ਪੁੱਤਰੀ ਪੱਦੀ ਅਤੇ ਨਾਲ ਦੇ ਪਿੰਡ ਦੇ ਡੱਲੇਵਾਲੀਆ ਮਿਸਲ ਦਾ ਸਰਦਾਰ ਸੂਰਾ ਸਿੰਘ ਨਾਲ ਵਿਆਹ ਕਰਵਾਉਣਾ ਚਾਹੁੰਦੀ ਸੀ। ਮੰਗਲ ਸਿੰਘ ਨੂੰ ਇਹ ਮਨਜੂਰ ਨਹੀਂ ਸੀ ਅਤੇ ਇਸ ਨੇ ਇਨ੍ਹਾਂ ਦਾ ਕਤਲ ਕਰਵਾ ਦਿੱਤਾ। ਇਨ੍ਹਾਂ ਦੀ ਜੋੜੀ ਲੋਕਾਂ ਵਿਚ ਇਤਨੀ ਹਰਮਨ ਪਿਆਰੀ ਸੀ ਕਿ ਇਨ੍ਹਾਂ ਦੀ ਪ੍ਰੇਮ ਕਹਾਣੀ ਦੰਦ ਕਥਾ ਬਣ ਗਈ ਅਤੇ ਲੋਕਾਂ ਨੇ ਪਿੰਡ ਦਾ ਨਾਂ ਹੀ ਪੱਦੀ ਸੂਰਾ ਸਿੰਘ ਰੱਖ ਦਿੱਤਾ। ਜਦੋਂ ਇਨ੍ਹਾਂ ਦੇ ਕਤਲ ਬਾਰੇ ਬਾਬਾ ਸੋਭਾ ਸਿੰਘ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਸਰਦਾਰ ਮੰਗਲ ਸਿੰਘ ਨੂੰ ਕਿਹਾ ਕਿ ਤੂੰ ਬਹੁਤ ਵੱਡਾ ਪਾਪ ਕੀਤਾ ਹੈ ਤੇਰਾ ਇਹ ਵਿਸ਼ਾਲ ਕਿਲ੍ਹਾ ਢਹਿ-ਢੇਰੀ ਹੋ ਜਾਵੇਗਾ ਅਤੇ ਥੋੜੇ ਸਮੇਂ ਵਿਚ ਹੀ ਉਹ ਕਿਲ੍ਹਾ ਢਹਿ ਢੇਰੀ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਪੋਸੀ ਵਿਚਲੇ ਇਸ ਡੇਰੇ ਦੇ ਨਾਂ ਬਹੁਤ ਸਾਰੀ ਜ਼ਮੀਨ ਲਗਵਾਈ ਸੀ ਜਿੱਥੇ ਬਾਬਾ ਜੀ ਦੇ ਸੇਵਕ ਅੱਜ ਵੀ ਰਹਿ ਰਹੇ ਹਨ।

੯. ਧਮੋਟ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਪਾਇਲ ਅਤੇ ਬਲਾਕ ਦੋਰਾਹਾ ਦਾ ਪਿੰਡ ਹੈ।

**ਸ੍ਰੋਤ:**


੧. ਬਜ਼ੁਰਗਾਂ ਤੋਂ ਪ੍ਰਾਪਤ ਜਾਣਕਾਰੀ

੨. *ਤਾਰੀਖ-ਏ-ਪੰਜਾਬ*, ਘਨਈਆ ਲਾਲ

੩. *ਤਵਾਰੀਖ ਗੁਰੂ ਖਾਲਸਾ*, ਗਿਆਨੀ ਗਿਆਨ ਸਿੰਘ

੪. *ਤਾਰੀਖ-ਏ-ਪੰਜਾਬ*, ਬੂਟੇ ਸ਼ਾਹ

੫. *ਇਬਰਤਨਾਮਾ*, ਅਲੀ-ਉਦ-ਦੀਨ ਮੁਫਤੀ

੬. *ਤਵਾਰੀਖ-ਏ-ਸਿੱਖਾਂ*, ਖੁਸ਼ਵੰਤ ਰਾਏ

੭. *ਚਾਰ-ਬਾਗ-ਏ-ਪੰਜਾਬ*, ਗਣੇਸ਼ ਦਾਸ ਬਾਡੇਹਰਾ

੮. *ਉਮਦੱਤ-ਉਲ-ਤਵਾਰੀਖ*, ਸੋਹਣ ਲਾਲ ਸੂਰੀ

੯. *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ*, ਸੋਹਣ ਸਿੰਘ ਸੀਤਲ

੧੦. *A History of the sikh misals,* Dr. Bhagat singh

੧੧. *History of Punjab,* Muhammad Latif

੧੨. *History of Sikhs,* Hari Ram Gupta

੧੩. *History of Sikhs,* Cunningham

੧੪. *District and States* Gazetteers of undivided Punjab


## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਅਮਰਿੰਦਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੁਰਸਰ ਸਾਹਿਬ ਪਾਤਸ਼ਾਹੀ ਛੇਵੀਂ, ਸੈਫਲਾਬਾਦ, ਤਹਿਸੀਲ ਢਿਲਵਾਂ, ਜ਼ਿਲ੍ਹਾ ਕਪੂਰਥਲਾ ਵਿਖੇ ੧ ਜੁਲਾਈ, ੨੦੨੩ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੭੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਗੁਰਦੁਆਰਾ ਕੰਧ ਸਾਹਿਬ (ਬਟਾਲਾ)

*-ਬਿਕਰਮਜੀਤ ਸਿੰਘ ਜੀਤ**

ਜ਼ਿਲ੍ਹਾ ਗੁਰਦਾਸਪੁਰ ਦਾ ਨਗਰ ਬਟਾਲਾ ਪੰਜਾਬ ਦਾ ਇਕ ਪ੍ਰਸਿੱਧ ਤੇ ਇਤਿਹਾਸਿਕ ਮਹੱਤਤਾ ਵਾਲਾ ਨਗਰ ਹੈ। ਇਹ ਸ੍ਰੀ ਅੰਮ੍ਰਿਤਸਰ ਤੋਂ ਜੰਮੂ-ਸ੍ਰੀਨਗਰ ਰਾਸ਼ਟਰੀ ਰਾਜ ਮਾਰਗ 'ਤੇ ਸ੍ਰੀ ਅੰਮ੍ਰਿਤਸਰ ਤੋਂ ਤਕਰੀਬਨ ਚਾਲ੍ਹੀ ਕੁ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

'ਮਹਾਨ ਕੋਸ਼' ਅਨੁਸਾਰ ਬਟਾਲਾ ਨਗਰ ਨੂੰ ਬਹਿਲੋਲ ਲੋਧੀ ਦੀ ਹਕੂਮਤ ਸਮੇਂ ਭੱਟੀ ਰਾਜਪੂਤ ਰਾਇ ਰਾਮਦੇਉ ਨੇ ਵਸਾਇਆ ਸੀ। ਇਹ ਨਗਰ ਪੁਰਾਤਨ ਇਤਿਹਾਸਕ ਮਹੱਤਵ ਵਾਲਾ ਹੈ। ਉੱਥੇ ਇਸ ਦਾ ਸਿੱਖ ਇਤਿਹਾਸ ਨਾਲ ਵੀ ਵਿਸ਼ੇਸ਼ ਸੰਬੰਧ ਹੈ। ਬਟਾਲੇ ਨੂੰ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਮੀਰੀ-ਪੀਰੀ ਦੇ ਮਾਲਕ, ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਛੇਵੇਂ ਗੁਰੂ ਜੀ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਵਿਆਹੁਣ ਸਮੇਂ ਇੱਥੇ ਪਧਾਰੇ ਸਨ।

ਪੰਜਾਬ ਦੀ ਮੁਹਿੰਮ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਵੀ ਬਟਾਲੇ 'ਤੇ ਕਬਜ਼ਾ ਕੀਤਾ ਸੀ ਅਤੇ ਮਿਸਲ ਕਾਲ ਸਮੇਂ ਸਰਦਾਰ ਜੱਸਾ ਰਾਮਗੜ੍ਹੀਆ, ਸਰਦਾਰ ਜੈ ਸਿੰਘ ਅਤੇ ਸਰਦਾਰ ਗੁਰਬਖਸ਼ ਸਿੰਘ ਮਿਸਲ ਕਨ੍ਹਈਆ ਨੇ ਵੀ ਇੱਥੇ ਰਾਜ ਕੀਤਾ। ਮਹਾਰਾਜਾ ਰਣਜੀਤ ਸਿੰਘ ਦੀ ਸੱਸ ਰਾਣੀ ਸਦਾ ਕੌਰ ਵੀ ਇਸ ਨਗਰ ਦੀ ਹਾਕਮ ਰਹੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਮਹਾਰਾਜਾ ਸ਼ੇਰ ਸਿੰਘ ਵੱਲੋਂ ਬਣਾਇਆ ਮਹਿਲ ਅੱਜ ਵੀ ਏਥੇ ਮੌਜੂਦ ਹੈ ਜੋ ਕਿ ਵਰਤਮਾਨ ਸਮੇਂ ਬੇਰਿੰਗ ਕ੍ਰਿਸਚੀਅਨ ਕਾਲਜ ਦੀ ਇਮਾਰਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜਦ ਸੁਲਤਾਨਪੁਰ ਲੋਧੀ ਵਿਖੇ ਰਹਿ ਰਹੇ ਸਨ ਤਾਂ ਉਦੋਂ ਗੁਰੂ ਜੀ ਦੀ ਮੰਗਣੀ ਇਸ ਬਟਾਲਾ ਸ਼ਹਿਰ ਦੇ ਬਾਬਾ ਮੂਲ ਚੰਦ ਜੀ ਪਟਵਾਰੀ ਤੇ ਉਨ੍ਹਾਂ ਦੀ ਸੁਪਤਨੀ ਮਾਤਾ ਚੰਦੋ ਰਾਣੀ ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਨਾਲ ਹੋਈ। ਸ੍ਰੀ ਮੂਲ ਚੰਦ ਜੀ ਉਂਵ ਪਿਛੋਕੜ ਵਜੋਂ ਪੱਖੋਕੇ ਰੰਧਾਵੇ ਪਿੰਡ ਜ਼ਿਲ੍ਹਾ ਗੁਰਦਾਸਪੁਰ ਦੇ ਰਹਿਣ ਵਾਲੇ ਸਨ, ਜੋਕਿ ਚੌਧਰੀ ਅਜਿੱਤੇ ਰੰਧਾਵੇ ਦੀ ਜਾਇਦਾਦ ਦੀ ਨਿਗਰਾਨੀ ਕਰਨ ਲਈ ਇੱਥੇ ਆ ਕੇ ਵੱਸੇ ਸਨ।

ਉਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਰਾਤ ਸੁਲਤਾਨਪੁਰ ਲੋਧੀ (ਕਪੂਰਥਲਾ) ਤੋਂ ਚੱਲ ਕੇ ਬਾਰਸਤਾ ਕਪੂਰਥਲਾ, ਸੁਭਾਨਪੁਰ, ਬਾਬਾ ਬਕਾਲਾ ਵਾਲੇ ਇਲਾਕਿਆਂ ਤੋਂ ਹੁੰਦੀ ਹੋਈ ਬਟਾਲੇ ਪੁੱਜੀ ਸੀ। ਇਸ ਬਰਾਤ ਵਿਚ ਭਾਈ ਮਰਦਾਨਾ ਜੀ, ਹਾਕਮ ਰਾਏ ਬੁਲਾਰ ਜੀ, ਨਵਾਬ ਦੌਲਤ ਖਾਂ ਆਦਿ ਸ਼ਖ਼ਸੀਅਤਾਂ ਵੀ ਸ਼ਾਮਲ ਸਨ। ਬਰਾਤ ਦਾ ਬਟਾਲੇ ਪਹੁੰਚਣ 'ਤੇ ਉਸ ਸਮੇਂ ਦੇ ਪਤਵੰਤੇ ਸੱਜਣਾਂ ਤੇ ਰਿਸ਼ਤੇਦਾਰਾਂ (ਜਿਨ੍ਹਾਂ ਵਿਚ ਪ੍ਰਮੁੱਖ ਤੌਰ 'ਤੇ ਚੌਧਰੀ ਅਜਿੱਤਾ ਰੰਧਾਵਾ ਜੀ ਵੀ ਸ਼ਾਮਲ ਸਨ) ਨੇ ਨਿੱਘਾ ਸੁਆਗਤ ਕੀਤਾ। ਬਰਾਤ ਦਾ ਉਤਾਰਾ ਪਹਿਲਾਂ ਅਜੋਕੇ ਗੁਰਦੁਆਰਾ ਕੰਧ ਸਾਹਿਬ ਵਾਲੇ ਸਥਾਨ 'ਤੇ ਕੀਤਾ ਗਿਆ। ਅੱਜਕਲ ਇਹ ਅਸਥਾਨ ਬਟਾਲੇ ਸ਼ਹਿਰ ਵਿਚ ਨਹਿਰੂ ਦਰਵਾਜ਼ੇ ਤੋਂ ਚਕਰੀ ਬਜ਼ਾਰ ਰਾਹੀਂ ਹੁੰਦਿਆਂ ਹੋਇਆਂ ਟਿੱਬਾ ਬਜ਼ਾਰ ਪਾਰ ਕਰ ਕੇ ਅੱਚਲੀ ਦਰਵਾਜ਼ੇ ਦੇ ਰਸਤੇ ਵਿਚ ਹੈ। ਇਹ ਸਥਾਨ ਸ੍ਰੀ ਅੰਮ੍ਰਿਤਸਰ-

** ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼। ਮੋ: ੮੨੨੭੮-੦੦੩੭੨*

ਪਠਾਨਕੋਟ ਰੇਲਵੇ ਲਾਈਨ 'ਤੇ ਬਟਾਲਾ ਰੇਲਵੇ ਸਟੇਸ਼ਨ ਤੋਂ ਢੇਡ ਕੁ ਕਿਲੋਮੀਟਰ ਅਤੇ ਬੱਸ ਸਟੈਂਡ ਬਟਾਲਾ ਤੋਂ ਮਹਿਜ਼ ਇੱਕ ਕੁ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ।

ਗੁਰਦੁਆਰਾ ਕੰਧ ਸਾਹਿਬ ਵਾਲਾ ਸਥਾਨ ਉਸ ਸਮੇਂ ਭਾਈ ਜਮੀਤ ਰਾਏ ਬੰਸੀ ਦੀ ਹਵੇਲੀ ਸੀ। ਦੱਸਿਆ ਜਾਂਦਾ ਹੈ ਕਿ ਜਦੋਂ ਗੁਰੂ ਜੀ ਦੀ ਬਰਾਤ ਇੱਥੇ ਪਹੁੰਚੀ ਸੀ, ਤਾਂ ਉਸ ਸਮੇਂ ਭਾਰੀ ਮੀਂਹ ਪੈ ਰਿਹਾ ਸੀ। ਉੱਥੇ ਇਕ ਪੁਰਾਤਨ ਕੱਚੀ ਕੰਧ ਸੀ, ਜਿਸ ਦੇ ਹੇਠਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਰਾਤੀਆਂ ਸਮੇਤ ਠਹਿਰਾਅ ਕੀਤਾ। ਉਸ ਸਮੇਂ ਉੱਥੇ ਮੌਜੂਦ ਇਕ ਬਿਰਧ ਮਾਤਾ ਨੇ ਗੁਰੂ ਜੀ ਨੂੰ ਕਿਹਾ ਕਿ, "ਇਸ ਕੰਧ ਦੇ ਹੇਠਾਂ ਨਾ ਬੈਠੋ ਇਹ ਕੱਚੀ ਹੈ।" ਇਹ ਗੱਲ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ ਕਿ, "ਮਾਤਾ ਜੀ ! ਇਹ ਕੰਧ ਜੁਗੋ-ਜੁਗ ਕਾਇਮ ਰਹੇਗੀ।" ਸਤਿਗੁਰਾਂ ਦੇ ਬਚਨਾਂ ਸਦਕਾ ਇਹ ਕੱਚੀ ਕੰਧ ਅੱਜ ਵੀ ਇੱਥੇ ਮੌਜੂਦ ਹੈ, ਜਿਸਦੇ ਨਾਮ 'ਤੇ ਗੁਰਦੁਆਰਾ ਕੰਧ ਸਾਹਿਬ ਬਣਿਆ ਹੋਇਆ ਹੈ। ਵਰਤਮਾਨ ਸਮੇਂ ਵਿਚ ਇਹ ਕੰਧ ਸ਼ੀਸ਼ੇ ਦੇ ਫਰੇਮ ਵਿਚ ਸੁਰੱਖਿਅਤ ਹੈ। ਇਸ ਇਤਿਹਾਸਿਕ ਕੰਧ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਕੰਧ ਸਾਹਿਬ ਵਾਲੇ ਸਥਾਨ 'ਤੇ ਠਹਿਰਾਅ ਉਪਰੰਤ ਗੁਰੂ ਜੀ ਦਾ ਵਿਆਹ ਇੱਥੋਂ ਲਾਗੇ ਹੀ ਗੁਰਦੁਆਰਾ ਡੇਹਰਾ ਸਾਹਿਬ ਵਾਲੇ ਸਥਾਨ 'ਤੇ ਭਾਦੋਂ ਸੁਦੀ ੭ ਸੰਮਤ ੧੫੪੪ ਮੁਤਾਬਕ ਸੰਨ ੧੪੮੭ ਈ. ਨੂੰ ਹੋਇਆ।(ਇਹ ਡੇਹਰਾ ਸਾਹਿਬ ਵਾਲਾ ਸਥਾਨ ਗੁਰੂ ਜੀ ਦਾ ਸਹੁਰਾ-ਘਰ ਸੀ। ਜੋ ਕਿ ਗੁਰਦੁਆਰਾ ਕੰਧ ਸਾਹਿਬ ਵਾਲੇ ਸਥਾਨ ਤੋਂ ਕਰੀਬ ੧੦੦ ਮੀਟਰ ਦੂਰੀ 'ਤੇ ਸਥਿਤ ਹੈ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਇਸੇ ਡੇਹਰਾ ਸਾਹਿਬ ਵਾਲੇ ਸਥਾਨ 'ਤੇ ਮਾਤਾ ਸੁਲੱਖਣੀ ਜੀ ਦਾ ਵੀ ਜਨਮ ਹੋਇਆ ਸੀ। ਜਿੱਥੇ ਉਸ ਸਮੇਂ ਦਾ ਪੁਰਾਤਨ ਖੂਹ ਅੱਜ ਵੀ ਮੌਜੂਦ ਹੈ) ਗੁਰਦੁਆਰਾ ਕੰਧ ਸਾਹਿਬ ਵਾਲੇ ਸਥਾਨ ਨੂੰ ਮਹਾਰਾਜਾ ਸ਼ੇਰ ਸਿੰਘ ਨੇ ਆਪਣੇ ਰਾਜ-ਕਾਲ ਦੌਰਾਨ ਪੱਕਾ ਗੁਰ-ਅਸਥਾਨ ਬਣਾਇਆ ਸੀ ਅਤੇ ਕੁਝ ਜਗੀਰ ਵੀ ਗੁਰਦੁਆਰਾ ਸਾਹਿਬ ਦੇ ਨਾਮ ਲਗਵਾਈ ਸੀ।

ਇਹ ਸਥਾਨ ਪਹਿਲਾਂ ਮੁਕਾਮੀ ਪੁਜਾਰੀਆਂ ਦੀ ਨਿੱਜੀ ਜਾਇਦਾਦ ਸੀ, ਪਰੰਤੂ ਬਾਅਦ ਵਿਚ ਇਹ ਸਥਾਨ ਸੇਵਾ ਕਮੇਟੀ ਗੁਰਦੁਆਰਾ ਕੰਧ ਸਾਹਿਬ ਨੇ ਸੰਭਾਲਿਆ। ਗੁਰਦੁਆਰਾ ਸਾਹਿਬ ਦੀ ਵਰਤਮਾਨ ਇਮਾਰਤ ਦੀ ਨੀਂਹ ਗੁਰਦੁਆਰਾ ਸਾਹਿਬ ਦੇ ਦੁਆਰ 'ਤੇ ਲੱਗੀ ਸਿਲ੍ਹ ਮੁਤਾਬਕ ਸ੍ਰੀ ਸੰਤ ਬਾਬਾ ਹਰਨਾਮ ਸਿੰਘ ਕਿਲ੍ਹੇ ਵਾਲਿਆਂ (ਹਾਲ ਨੁਸ਼ਿਹਰਾ ਸਾਹਿਬ) ੧੨ ਭਾਦਰੋਂ, ੨੦੦੯ ਮੁਤਾਬਿਕ ੨੭ ਅਗਸਤ, ੧੯੫੨ ਨੂੰ ਮਹਾਰਾਜ ਦੇ ਵਿਵਾਹ ਗੁਰਪੁਰਬ ਸਮੇਂ ਰੱਖੀ। ਜੋ ਕਿ ਸੰਗਮਰਮਰ ਦੀ ਬਣੀ ਹੋਈ ਹੈ। ਮੌਜੂਦਾ ਸਮੇਂ ਇਸ ਸਥਾਨ ਦਾ ਪ੍ਰਬੰਧ ਸਿੱਖ ਕੌਮ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਮੈਨੇਜਰ ਰਾਹੀਂ ਕੀਤਾ ਜਾ ਰਿਹਾ ਹੈ।

ਇੱਥੇ ਹਰ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਪੁਰਬ ਦਾ ਦਿਹਾੜਾ ਬੜੀ ਹੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ ਜੋ ਕਿ ਇਸ ਸਾਲ ੬ ਅੱਸੂ ਨਾਨਕਸ਼ਾਹੀ ਸੰਮਤ ੫੫੫ ਮੁਤਾਬਕ ੨੨ ਸਤੰਬਰ, ੨੦੨੩ ਨੂੰ ਮਨਾਇਆ ਜਾ ਰਿਹਾ ਹੈ। ਗੁਰੂ ਸਾਹਿਬ ਦੇ ਸਮੇਂ ਵਾਂਗ ਹੁਣ ਵੀ ਵੱਡੀ ਗਿਣਤੀ ਵਿਚ ਸੰਗਤ ਸੁਲਤਾਨਪੁਰ ਲੋਧੀ ਤੋਂ ਨਗਰ ਕੀਰਤਨ (ਬਰਾਤ) ਲੈ ਕੇ ਇਸ ਅਸਥਾਨ 'ਤੇ ਪਹੁੰਚ ਕੇ ਗੁਰੂ-ਘਰ ਦੀਆਂ ਖੁਸ਼ੀਆਂ ਹਾਸਲ ਕਰਦੀ ਹੈ।

# ਧੁਰ ਕੀ ਬਾਣੀ

*-ਸ. ਸੁਰਜੀਤ ਸਿੰਘ**

ਅਕਾਲ ਪੁਰਖ ਦਾ ਉਹ ਪਵਿੱਤਰ ਗਿਆਨ , ਜਿਸਨੇ ਬਾਣੀ ਰੂਪ ਵਿਚ ਸਤਿਗੁਰਾਂ ਦੇ ਹਿਰਦੇ ਵਿਚ ਪ੍ਰਕਾਸ਼ ਕੀਤਾ, ਉਸਨੂੰ ਗੁਰਬਾਣੀ ਜਾਂ ਅਕਾਲੀ ਬਾਣੀ ਕਹਿੰਦੇ ਹਨ। ਗੁਰਬਾਣੀ ਵਿਚ ਸਾਰੀ ਮਨੁੱਖ ਜਾਤੀ ਨੂੰ ਪਰਮਾਤਮਾ ਭਗਤੀ, ਗਿਆਨ, ਵੈਰਾਗ, ਪ੍ਰੇਮ, ਆਤਮਿਕ ਉੱਨਤੀ,ਨੇਕੀ ਤੇ ਵਿਕਾਸ ਦਾ ਸੰਦੇਸ਼ ਦਿੱਤਾ ਗਿਆ ਹੈ।ਬਾਣੀ ਸਚਾਈ ਦਾ ਪ੍ਰਕਾਸ਼ ਹੈ। ਗੁਰਬਾਣੀ ਆਤਮਿਕ ਸ਼ਾਂਤੀ ਤੇ ਜੀਵਨ ਲਈ ਅੰਮ੍ਰਿਤ ਦਾ ਅਮੁੱਕ ਸੋਮਾ ਹੈ, ਜਿਸ ਦੀ ਬਾਬਤ ਸਤਿਗੁਰੂ ਫੁਰਮਾਉਂਦੇ ਹਨ :

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

ਗੁਰਬਾਣੀ ਵਾਹਿਗੁਰੂ ਦਾ ਗਿਆਨ ਹੈ, ਇਹ ਕੋਈ ਇਤਿਹਾਸਿਕ, ਭੂਗੋਲਿਕ ਜਾਂ ਸਾਹਿਤਕ ਰਚਨਾ ਨਹੀਂ ਹੈ। ਗੁਰਬਾਣੀ ਫੋਕਾ ਫ਼ਲਸਫ਼ਾ ਜਾਂ ਦਲੀਲ ਦੀਆਂ ਘੁੰਮਣ ਘੇਰੀਆਂ ਵਿਚ ਪਾਉਣ ਵਾਲਾ ਗਿਆਨ ਨਹੀਂ ਹੈ ਤੇ ਨਾ ਹੀ ਸਾਇੰਸ ਦੇ ਫਾਰਮੂਲੇ ਹਨ, ਜੋ ਕਦੀ ਤਜਰਬੇ ਦੇ ਪਿੱਛੋਂ ਗ਼ਲਤ ਸਾਬਤ ਹੁੰਦੇ ਹਨ। ਗੁਰਬਾਣੀ ਉਹ ਤੱਤ ਗਿਆਨ ਹੈ, ਜੋ ਸਤਿਗੁਰਾਂ ਨੇ ਵਾਹਿਗੁਰੂ ਜੀ ਨਾਲ ਆਪਣੀ ਆਤਮਾ ਨੂੰ ਇਕਮਿਕ ਅਤੇ ਲੀਨ ਕਰ ਕੇ ਪ੍ਰਾਪਤ ਕੀਤਾ ਹੈ ਜੋ ਇਕ ਅਟੱਲ ਸਚਾਈ ਹੈ। ਗੁਰਬਾਣੀ ਉਹ ਪਵਿੱਤਰ ਰਚਨਾ ਹੈ ਜਿਸ ਦੇ ਪਿੱਛੇ ਸਤਿਗੁਰਾਂ ਦਾ ਸ਼ਾਨਦਾਰ ਜੀਵਨ ਅਤੇ ਆਦਰਸ਼ ਆਚਰਨ ਕੰਮ ਕਰਦਾ ਹੈ। ਸਤਿਗੁਰਾਂ ਦੇ ਹਿਰਦੇ ਵਿੱਚੋਂ ਜੋ ਸੱਚਾਈ ਪ੍ਰਗਟ ਹੋਈ, ਉਹ ਉਨ੍ਹਾਂ ਨੇ ਧਾਰਮਿਕ ਪੁਸਤਕਾਂ ਜਾਂ ਪ੍ਰਚਲਿਤ ਧਰਮਾਂ 'ਤੇ ਚੱਲ ਕੇ ਪ੍ਰਾਪਤ ਨਹੀਂ ਕੀਤੀ,ਸਗੋਂ ਨਿੱਜ ਅਨੁਭਵ,ਅਮਲੀ ਜੀਵਨ,ਵਾਹਿਗੁਰੂ ਅਤੇ ਉਸਦੀ ਰਚਨਾ ਨਾਲ ਜੁੜ ਕੇ ਇਕਮਿਕ ਹੋ ਕੇ ਕੀਤੀ ਹੈ ।

ਗੁਰਬਾਣੀ ਵਿਚ ਵਾਹਿਗੁਰੂ ਦਾ ਨਾਮ,ਉਸਦੀ ਪ੍ਰੇਮ ਭਗਤੀ,ਮਨੁੱਖ ਮਾਤਰ ਦੀ ਸੇਵਾ,ਜੀਵਨ ਦੇ ਗੂੜੇ ਤੱਤਾਂ ਤੇ ਭਾਵਾਂ ਦੇ ਅਮਲੀ ਪਾਸੇ ਨੂੰ ਪੇਸ਼ ਕੀਤਾ ਗਿਆ ਹੈ:

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੮)*

ਗੁਰਬਾਣੀ ਵਿਚ ਆਤਮਿਕ ਰਸ, ਵਿਸਮਾਦ, ਕੀਰਤਨ ਅਤੇ ਰਾਗ ਦੀ ਖਾਸ ਪ੍ਰਧਾਨਤਾ ਹੈ। ਗੁਰਬਾਣੀ ਵਾਹਿਗੁਰੂ ਨਾਲ ਜੋੜਨ ਲਈ, ਮਨ ਨੂੰ ਸ਼ਾਂਤੀ, ਇਕਾਗਰਤਾ ਤੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਕਰਦੀ ਹੈ।

ਗੁਰਬਾਣੀ ਵਿਚ ਮੁੱਖ ਰੂਪ ਵਿਚ ਤਿੰਨ ਚੀਜ਼ਾਂ ਦਾ ਵਰਣਨ ਹੈ;

* ਸਰਬ ਸਾਂਝੀਆਂ ਸਚਾਈਆਂ।
* ਨਾਮ, ਨਾਮੀ ਤੇ ਕਿਤੇ-ਕਿਤੇ ਨਾਮ ਜਪਣ ਵਾਲਿਆਂ ਦਾ ਜ਼ਿਕਰ।

** ਧਾਰਮਿਕ ਅਧਿਆਪਕ, ਬਾਬਾ ਅਜਾਪਾਲ ਸਿੰਘ ਖਾਲਸਾ ਪਬਲਿਕ ਸਕੂਲ, ਨਾਭਾ ੧੪੭੨੦੧ (ਜ਼ਿਲ੍ਹਾ ਪਟਿਆਲਾ) ਮੋ. ੯੯੧੪੭-੨੨੯੩੩*

* ਮਨੁੱਖੀ ਜੀਵਨ ਲਈ ਵਰਤੋਂ ਕਰਨ ਵਾਲੇ ਸਹੀ ਨਿਯਮ ਤੇ ਜੀਵਨ ਦਾ ਅਮਲੀ ਫ਼ਲਸਫ਼ਾ।

ਗੁਰਬਾਣੀ ਵਿਚ ਜੀਵਨ ਦੇ ਹਰ ਪੱਖ ਦੀਆਂ ਬੁਰਾਈਆਂ ਦੀ ਪੂਰੀ ਬੇਬਾਕੀ ਨਾਲ ਆਲੋਚਨਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨਵੇਕਲੀ ਤੇ ਬਿਲਕੁਲ ਵਿਲੱਖਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਰੀ ਮਨੁੱਖਤਾ ਦਾ ਕੇਵਲ ਇੱਕੋ ਹੀ ਧਰਮ ਮੰਨਿਆ ਹੈ। ਗੁਰੂ ਸਾਹਿਬ ਅਨੁਸਾਰ ਜਿਸ ਨੇ ਸਾਨੂੰ ਪੈਦਾ ਕੀਤਾ ਹੈ, ਜੋ ਸਾਡੀ ਪਾਲਣਾ ਕਰ ਰਿਹਾ ਹੈ, ਜਿਸ ਦੇ ਹੱਥ ਵਿਚ ਮਾਰਨ ਦੀ ਸ਼ਕਤੀ ਹੈ, ਕੇਵਲ ਉਸਦੇ ਨਾਮ ਦਾ ਅਰਾਧਨ ਕੀਤਾ ਜਾਵੇ। ਗੁਰਬਾਣੀ ਵਿਚ ਸੂਤਕ-ਪਾਤਕ, ਸੁੱਚ-ਭਿੱਟ, ਛੂਤ-ਛਾਤ, ਜਾਤ-ਪਾਤ ਆਦਿ ਵਾਸਤੇ ਕੋਈ ਥਾਂ ਨਹੀਂ ਹੈ।ਗੁਰਬਾਣੀ ਦੇ ਫੁਰਮਾਨ ਹਨ :

*-ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

*-ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੪)*

*-ਛੋਡਹਿ ਅੰਨੁ ਕਰਹਿ ਪਾਖੰਡ॥*
*ਨਾ ਸੋਹਾਗਨਿ ਨਾ ਓਹਿ ਰੰਡ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੭੩)*

ਗੁਰਬਾਣੀ ਵਿਚ ਮਸੀਤ, ਨਿਮਾਜ਼ਾਂ, ਸੁੰਨਤ, ਰੋਜ਼ੇ ਤੇ ਕਲਮੇ ਦੀਆਂ ਨਵੀਆਂ ਤੇ ਨਰੋਈਆਂ ਪਰਿਭਾਸ਼ਾਵਾਂ ਬਿਆਨ ਕੀਤੀਆਂ ਗਈਆਂ ਹਨ ਜੋ ਵਾਸਤਵ ਵਿਚ ਇਨ੍ਹਾਂ ਕਰਮ-ਕਾਂਡਾਂ ਦਾ ਤਿਆਗ ਕਰਵਾ ਕੇ ਕੇਵਲ ਰੱਬ ਦੇ ਸੱਚੇ ਨਾਮ ਦੀ ਪ੍ਰੇਰਨਾ ਦਿੰਦੀਆਂ ਹਨ। ਗੁਰਬਾਣੀ ਵਿਚ ਸਮਾਜਿਕ, ਆਰਥਿਕ ਤੇ ਰਾਜਨੀਤਿਕ ਪੱਖ 'ਤੇ ਵੀ ਭਰਪੂਰ ਅਗਵਾਈ ਮਿਲਦੀ ਹੈ। ਗੁਰਬਾਣੀ ਵਿਚ ਜ਼ੁਲਮ ਕਰਨ ਵਾਲੇ ਰਾਜਿਆਂ ਨੂੰ ਸ਼ੀਹ, ਮੁਕੱਦਮਾਂ ਨੂੰ ਕੁੱਤੇ, ਕਾਜ਼ੀ ਨੂੰ ਵੱਢੀਖੋਰ ਆਦਿ ਆਖ ਕੇ ਦਲੇਰੀ ਤੇ ਬੇਬਾਕੀ ਨਾਲ ਰਾਜਨੀਤਿਕ ਅਲੋਚਨਾ ਕੀਤੀ ਹੈ:

*ਰਾਜੇ ਸੀਹ ਮੁਕਦਮ ਕੁਤੇ॥*
*ਜਾਇ ਜਗਾਇਨਿ ਬੈਠੇ ਸੁਤੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੮੮)*

ਸਮਾਜ ਵਿਚ ਬ੍ਰਾਹਮਣ, ਜੋਗੀ ਤੇ ਕਾਜ਼ੀਆਂ ਦੁਆਰਾ ਫੈਲਾਏ ਹੋਏ ਫੋਕਟ ਪਖੰਡ ਜਾਲ ਦਾ ਚੰਗੀ ਤਰ੍ਹਾਂ ਬਖੀਆ ਉਧੇੜਿਆ ਹੈ। ਆਰਥਿਕ ਪੱਖ 'ਤੇ ਗੁਰਬਾਣੀ ਦੁਆਰਾ ਸਪੱਸ਼ਟ ਤੌਰ 'ਤੇ ਕਿਰਤ ਤੇ ਉੱਦਮ ਦੀ ਮਹਾਨਤਾ, ਸੇਵਾ ਤੇ ਸੰਤੋਖ ਦਾ ਮਾਰਗ ਇਉਂ ਦਰਸਾਇਆ ਹੈ :

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

ਇਸੇ ਤਰ੍ਹਾਂ ਇਹ ਵੀ ਦੱਸਿਆ ਗਿਆ ਹੈ ਕਿ ਵਣਜ, ਵਪਾਰ, ਵਾਹੀ-ਖੇਤੀ ਤੇ ਚਾਕਰੀ ਆਦਿ ਕਿਰਤ ਨੂੰ ਕਿਵੇਂ ਸੱਚੇ ਤੇ ਸੁੱਚੇ ਢੰਗ ਨਾਲ ਜੀਵਨ ਵਿਚ ਕਰਨਾ ਤੇ ਨਿਭਾਉਣਾ ਹੈ। ਗੁਰਬਾਣੀ ਸਿੱਖ ਦੇ ਜੀਵਨ ਦਾ ਉਹ ਧੁਰਾ ਹੈ, ਜਿਸ ਨਾਲ ਜੁੜੇ ਰਹਿਣਾ ਹੀ ਉਸਦੇ ਜੀਵਨ ਦਾ ਮਨੋਰਥ ਹੈ। ਇਸ ਨਾਲੋਂ ਵਿਛੜਨਾ ਸਿੱਖ ਦੀ ਆਤਮਿਕ ਮੌਤ ਹੈ। ■

# ਸਾਰਾਗੜ੍ਹੀ ਦਾ ਯੁੱਧ: ਸਿੱਖ ਯੋਧਿਆਂ ਦੀ ਬਹਾਦਰੀ ਦੀ ਅਦੁੱਤੀ ਦਾਸਤਾਨ

*-ਕਰਨਲ ਡਾ. ਦਲਵਿੰਦਰ ਸਿੰਘ**

ਸਾਰਾਗੜ੍ਹੀ ਕੋਹਾਟ ਜ਼ਿਲ੍ਹੇ ਵਿਚ ਪਾਕਿਸਤਾਨ-ਅਫਗਾਨਿਸਤਾਨ ਹੱਦ ਉਤੇ ਪੇਸ਼ਾਵਰ ਤੋਂ ਅੱਗੇ ਤੇ ਖੈਬਰ ਦੱਰੇ ਦੇ ਦੱਖਣ ਵੱਲ ਪਾਕਿਸਤਾਨ ਦੀ ਸਮਾਣਾ ਪਰਬਤੀ ਲੜੀ ਵਿਚ ਇੱਕ ਛੋਟਾ ਜਿਹਾ ਪਿੰਡ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਹੱਦ ਦੇ ਨਾਲ-ਨਾਲ ਕਈ ਕਿਲ੍ਹੇ ਉਸਾਰੇ ਗਏ ਸਨ ਤਾਂ ਕਿ ਅਫਗਾਨੀ ਅਫਰੀਦੀ ਤੇ ਔਰਕਜ਼ਈ ਕਬੀਲਿਆਂ ਦੇ ਹਮਲਿਆਂ ਨੂੰ ਠੱਲ ਪਾਈ ਜਾ ਸਕੇ। ਜਦ ਅੰਗਰੇਜ਼ਾਂ ਨੇ ਚਲਾਕੀ ਨਾਲ ਮਹਾਰਾਜਾ ਦਲੀਪ ਸਿੰਘ ਤੋਂ ਪੰਜਾਬ ਦਾ ਰਾਜ ਹਥਿਆ ਲਿਆ ਤਾਂ ਉਨ੍ਹਾਂ ਨੇ ਇਨ੍ਹਾਂ ਕਿਲ੍ਹਿਆਂ ਨੂੰ ਆਪਣੇ ਲਈ ਵਰਤਣਾ ਸ਼ੁਰੂ ਕਰ ਦਿੱਤਾ। ਦੋ ਕਿਲ੍ਹੇ ਜਿਨ੍ਹਾਂ ਦਾ ਪਿੱਛੋਂ ਨਾਮ ਬਦਲ ਕੇ ਕਿਲ੍ਹਾ ਲੌਕਹਾਰਟ ਤੇ ਕਿਲ੍ਹਾ ਗੁਲਿਸਤਾਨ ਹੋਇਆ; ਨੂੰ ਵੀ ਅੰਗਰੇਜ਼ਾਂ ਨੇ ਲੋੜ ਅਨੁਸਾਰ ਠੀਕ ਜਾਣ ਕੇ ਵਰਤੋਂ ਵਿਚ ਲੈ ਆਂਦਾ। ਸੁਰੱਖਿਆ ਪੱਖੋਂ ਇਹ ਦੋਵੇਂ ਮਹੱਤਵਪੂਰਨ ਕਿਲ੍ਹੇ ਸਨ ਜਿਨ੍ਹਾਂ ਨੂੰ ਅਫਰੀਦੀ ਤੇ ਔਰਕਜ਼ਈ ਕਬੀਲੇ ਆਪਣੇ ਇਲਾਕੇ ਦੀ ਅਜ਼ਾਦੀ ਵਿਚ ਰੋੜਾ ਸਮਝਦੇ ਸਨ ਤੇ ਇਨ੍ਹਾਂ ਉੱਤੇ ਕਬਜ਼ਾ ਕਰਨ ਲਈ ਸਕੀਮਾਂ ਬਣਾਉਂਦੇ ਰਹਿੰਦੇ ਸਨ। ਇਨ੍ਹਾਂ ਦੋਨਾਂ ਕਿਲ੍ਹਿਆਂ ਦੀ ਸੁਰੱਖਿਆ ਤੇ ਅਗਾਊਂ ਜਾਣਕਾਰੀ ਦੇਣ ਲਈ ਇਕ ਪੋਸਟ ਸਾਰਾਗੜ੍ਹੀ ਬਣਾਈ ਗਈ ਜਿੱਥੋਂ ਕਿਸੇ ਵੀ ਅਗਾਊਂ ਹਮਲੇ ਬਾਰੇ ਸਿਗਨਲਾਂ ਰਾਹੀਂ ਵਾਰਨਿੰਗ ਦਿੱਤੀ ਜਾਂਦੀ ਸੀ।

ਕਿਲ੍ਹਾ ਗੁਲਿਸਤਾਨ ਤੇ ਲਾਕਹਾਰਟ ਵਿਚ ਛੱਤੀ ਸਿੱਖ ਬਟਾਲੀਅਨ ਤੈਨਾਤ ਸੀ। ਸਾਰਾਗੜ੍ਹੀ ਵਿਚ ਇਸ ਬਟਾਲੀਅਨ ਦੀ ਸਿਗਨਲ ਟੁਕੜੀ ਸੀ ਜਿਸ ਦੀ ਜ਼ਿੰਮੇਵਾਰੀ ਅਫਗਾਨਿਸਤਾਨ, ਅਫਰੀਦੀਆਂ, ਔਰਕਜ਼ਈਆਂ ਵੱਲੋਂ ਕਿਸੇ ਵੀ ਆਉਣ ਵਾਲੇ ਹਮਲੇ ਦੀ ਖ਼ਬਰ ਸਿਗਨਲ ਰਾਹੀਂ ਬਟਾਲੀਅਨ ਹੈੱਡਕੁਆਰਟਰ ਵਿਚ ਪਹੁੰਚਾਣੀ ਸੀ। ਛੱਤੀ ਸਿੱਖ ੨੦ ਅਪ੍ਰੈਲ, ੧੮੯੪ ਈ. ਨੂੰ ਪੰਜਾਬ ਦੇ ਜੱਟ-ਸਿੱਖਾਂ ਵਿੱਚੋਂ ਭਰਤੀ ਕਰ ਕੇ ਖੜ੍ਹੀ ਕੀਤੀ ਗਈ ਸੀ ਜਿਸ ਦੀਆਂ ਪੰਜ ਕੰਪਨੀਆਂ ਕਰਨਲ ਜਾਹਨ ਹਟਨ ਦੀ ਕਮਾਨ ਹੇਠ ਉੱਤਰ-ਪੱਛਮੀ-ਫਰੰਟੀਅਰ ਸੂਬੇ (ਹੁਣ ਖੈਬਰ ਪਖਤੂਨਵਾ, ਪਾਕਿਸਤਾਨ) ਵਿਚ ਸਮਾਣਾ ਪਹਾੜੀਆਂ, ਕੁਰਗ, ਸੰਘੜ, ਸ਼ਾਹ ਚੋਟੀ, ਧਾਰ ਅਤੇ ਸਾਰਾਗੜ੍ਹੀ ਵਿਚ ਤੈਨਾਤ ਕੀਤੀਆਂ ਗਈਆਂ ਸਨ। ਅੰਗਰੇਜ਼ਾਂ ਨੂੰ ਪਤਾ ਸੀ ਕਿ

*#੧੯੨੫ ਬਸੰਤ ਐਵੀਨਿਉ, ਨੇੜੇ ਸਾਂਈਂ ਮੰਦਿਰ, ਲੁਧਿਆਣਾ- ੧੪੧੦੧੩; ਮੋ. ੯੧੯੮੧੫੩੬੬੭੨੬

ਅਫਰੀਦੀ-ਔਰਕਜ਼ਈ ਅਫਗਾਨੀ ਕਬੀਲੇ ਸਿੱਖਾਂ ਤੋਂ ਬਿਨਾਂ ਹੋਰ ਕਿਸੇ ਦੇ ਕਾਬੂ ਵਿਚ ਨਹੀਂ ਸੀ ਆਏ। ਇਸੇ ਲਈ ਛੱਤੀ ਸਿੱਖ ਬਟਾਲੀਅਨ ਨਵੀਂ ਖੜ੍ਹੀ ਕਰ ਕੇ ਇਸ ਇਲਾਕੇ ਵਿਚ ਤੈਨਾਤ ਕੀਤੀ ਸੀ। ਕਿਲ੍ਹਾ ਗੁਲਿਸਤਾਨ ਤੇ ਲਾਕਹਾਰਟ ਵੀ ਉਨ੍ਹਾਂ ਹੀ ਕਿਲ੍ਹਿਆਂ ਵਿੱਚੋਂ ਸਨ ਜਿਨ੍ਹਾਂ ਵਿਚ ਕੁਝ ਫਾਸਲਾ ਸੀ ਤੇ ਦੋਨਾਂ ਦੇ ਅੱਗੇ 'ਅਡਵਾਂਸ ਵਾਰਨਿੰਗ ਚੌਕੀ, ਸਾਰਾਗੜ੍ਹੀ ਵਿਚ ਅਫਗਾਨਿਸਤਾਨ ਵੱਲ ਬਣਾਈ ਗਈ ਸੀ।ਇਸ ਪਲਟਨ ਕੋਲ ਹਥਿਆਰ ਪੁਰਾਣੇ ਸਨ ਕਿਉਂਕਿ ਵਧੀਆ ਹਥਿਆਰ ਅੰਗਰੇਜ਼ ਆਪਣੇ ਕੋਲ ਰੱਖਦੇ ਸਨ ਜੋ ਸਬਕ ਇਨ੍ਹਾਂ ਨੇ ੧੮੫੭ ਈ. ਦੀ ਬਗ਼ਾਵਤ ਤੋਂ ਲਿਆ ਸੀ। ਪਠਾਣਾਂ ਕੋਲ ਆਦਮ ਖੇਲ੍ਹ ਦੇ ਅਫਰੀਦੀਆਂ ਵੱਲੋਂ ਬਣਾਈਆਂ ਗਈਆਂ ਮਾਰਟਿਨੀ-ਹੈਨਰੀ ਰਾਈਫਲਾਂ ਸਨ ਜੋ ਉਹ ਆਪਣੀ ਮੁਹਾਰਤ ਨਾਲ ਨਵੇਂ ਤੋਂ ਨਵੇਂ ਵਿਦੇਸ਼ੀ ਹਥਿਆਰਾਂ ਦੀ ਹੂ-ਬ-ਹੂ ਨਕਲ ਤਿਆਰ ਕਰ ਕੇ ਬਣਾਉਂਦੇ ਵੇਚਦੇ ਸਨ।

ਸਾਰਾਗੜ੍ਹੀ ਸਿਗਨਲ ਚੌਕੀ ਹੋਣ ਕਰਕੇ ਇਸ ਵਿਚ ੨੧ ਜਵਾਨ ਹੀ ਤੈਨਾਤ ਸਨ ਜੋ ੩੬ ਸਿੱਖ ਦੇ ਸਨ। ਚੌਕੀ ਦਾ ਇੰਚਾਰਜ (੧) ਹਵਲਦਾਰ ਈਸ਼ਰ ਸਿੰਘ (ਰਜਮੈਂਟ ਨੰਬਰ ੧੬੫) ਸੀ ਤੇ (੨) ਸਿਗਨੇਲਰ ਗੁਰਮੁਖ ਸਿੰਘ (੮੧੪) ਸੀ। ਹੋਰ ਤੈਨਾਤ ਜਵਾਨਾਂ ਦੇ ਨਾਮ ਸਨ: (੩) ਨਾਇਕ ਲਾਲ ਸਿੰਘ (੩੩੨) (੪) ਲਾਂਸ ਨਾਇਕ ਚੰਦਾ ਸਿੰਘ (੫੪੬) (੫) ਸਿਪਾਹੀ ਸੁੰਦਰ ਸਿੰਘ (੧੩੨੧) (੬) ਸਿਪਾਹੀ ਰਾਮ ਸਿੰਘ (੨੮੭) (੭) ਸਿਪਾਹੀ ਉੱਤਰ ਸਿੰਘ (੪੯੨) (੮) ਸਿਪਾਹੀ ਸਾਹਿਬ ਸਿੰਘ (੧੮੨) (੯)ਸਿਪਾਹੀ ਦਇਆ ਸਿੰਘ (੬੮੭) (੧੦)ਸਿਪਾਹੀ ਹੀਰਾ ਸਿੰਘ (੩੫੯) (੧੧) ਸਿਪਾਹੀ ਜੀਵਨ ਸਿੰਘ (੭੬੦) (੧੨) ਸਿਪਾਹੀ ਭੋਲਾ ਸਿੰਘ (੭੯੧) (੧੩) ਸਿਪਾਹੀ ਨਰਾਇਣ ਸਿੰਘ (੮੩੪) (੧੪) ਸਿਪਾਹੀ ਜੀਵਨ ਸਿੰਘ (੧੫) ਸਿਪਾਹੀ ਗੁਰਮੁਖ ਸਿੰਘ (੧੭੩੩) (੧੬) ਸਿਪਾਹੀ ਰਾਮ ਸਿੰਘ (੧੫੩) (੧੭) ਸਿਪਾਹੀ ਭਗਵਾਨ ਸਿੰਘ (੧੨੫੭)(੧੮) ਸਿਪਾਹੀ ਭਗਵਾਨ ਸਿੰਘ (੧੨੬੫) (੧੯) ਸਿਪਾਹੀ ਬੂਟਾ ਸਿੰਘ (੧੫੫੬) (੨੦)ਸਿਪਾਹੀ ਜੀਵਨ ਸਿੰਘ (੧੬੫੧) ਤੇ (੨੧) ਸਿਪਾਹੀ ਨੰਦ ਸਿੰਘ (੧੨੨੧)

ਸਿਗਨੇਲਰ ਗੁਰਮੁਖ ਸਿੰਘ ਆਪਣੇ ਸੁਨੇਹੇ ਝੰਡੀਆਂ ਰਾਹੀਂ ਹੈੱਡਕੁਆਰਟਰ ਵਿਚ ਭੇਜਦਾ ਸੀ ਜਿਨ੍ਹਾਂ ਦਾ ਬਕਾਇਦਾ ਰਿਕਾਰਡ ਰੱਖਿਆ ਜਾਦਾ ਸੀ। ਇਹੋ ਸੁਨੇਹੇ ਸਾਰਾਗੜ੍ਹੀ ਚੌਕੀ 'ਤੇ ਹੋ ਰਹੀਆਂ ਕਾਰਵਾਈਆਂ ਦੇ ਸਬੂਤ ਬਣੇ। ਇਨ੍ਹਾਂ ਰਿਕਰਡਾਂ ਅਨੁਸਾਰ:

੧੨ ਸਤੰਬਰ, ੧੮੯੭ ਈ. ਨੂੰ ਨੌ ਵਜੇ ੬੦੦੦-੧੦੦੦੦ ਦੇ ਕਰੀਬ ਅਫਗਾਨੀ ਸਾਰਾਗੜ੍ਹੀ ਚੌਕੀ ਸਾਹਮਣੇ ਪਹੁੰਚੇ 'ਤੇ ਹਮਲਾ ਸ਼ੁਰੂ ਕਰ ਦਿੱਤਾ।ਇਸ ਦੀ ਇਤਲਾਹ ਫੋਰਟ ਲਾਕਹਾਰਟ ਵਿਚ ਕਰਨਲ ਹਾਰਟ ਨੂੰ ਦਿੱਤੀ ਗਈ ਕਿ 'ਸਾਰਾਗੜ੍ਹੀ

'ਤੇ ਹਮਲਾ ਹੋਇਆ ਹੈ।' ਕਰਨਲ ਹਾਰਟ ਨੇ ਜਵਾਬ ਭੇਜਿਆ, "ਅਸੀਂ ਤੁਹਾਡੇ ਲਈ ਮਦਦ ਨਹੀਂ ਭੇਜ ਸਕਦੇ। ਤੁਸੀਂ ਉਨ੍ਹਾਂ ਨੂੰ ਸ਼ਾਮ ਤਕ ਰੋਕਣਾ ਹੈ ਜਦ ਤਕ ਸਾਡੇ ਲਈ ਪਿੱਛੋਂ ਮਦਦ ਨਹੀਂ ਆ ਜਾਂਦੀ। ਭਾਵੇਂ ਤੁਹਾਨੂੰ ਅਖੀਰੀ ਸਾਹ ਤਕ ਲੜਣਾ ਪਵੇ।"

ਹਵਲਦਾਰ ਈਸ਼ਰ ਸਿੰਘ ਨੇ ਸਿਪਾਹੀਆਂ ਨੂੰ ਕਰਨਲ ਹਾਟਨ ਸਾਹਿਬ ਦਾ ਹੁਕਮ ਸੁਣਾਇਆ ਤੇ ਆਪਣਾ ਆਦੇਸ਼ ਦਿੰਦਿਆ ਕਿਹਾ, "ਜਿਵੇਂ ਚਮਕੌਰ ਸਾਹਿਬ ਤੇ ਸ੍ਰੀ ਮੁਕਤਸਰ ਸਾਹਿਬ ਦੇ ਯੁੱਧ ਵਿਚ ਸਿੰਘ ਅਖੀਰੀ ਦਮ ਤਕ ਲੜੇ ਸਨ, ਅਸੀਂ ਵੀ ਗੁਰੂ ਦੇ ਸਿੱਖ ਹੋ ਕੇ ਆਖਰੀ ਸਾਹ ਤਕ ਲੜਾਂਗੇ ਜਾਂ ਜਦੋਂ ਤਕ ਸਾਡੇ ਕੋਲ ਪਿੱਛੋਂ ਕੁਮਕ ਨਹੀਂ ਆ ਜਾਂਦੀ।"

ਸ਼ਹੀਦ ਹੋਣ ਵਾਲਿਆਂ ਵਿਚ ਸਭ ਤੋਂ ਪਹਿਲਾ ਸਿਪਾਹੀ ਭਗਵਾਨ ਸਿੰਘ ਸੀ, ਨਾਇਕ ਲਾਲ ਸਿੰਘ ਜ਼ਖ਼ਮੀ ਹੋਇਆ। ਜ਼ਖ਼ਮੀ ਹਾਲਤ ਵਿਚ ਹੀ ਨਾਇਕ ਲਾਲ ਸਿੰਘ ਨੇ ਸਿਪਾਹੀ ਜੀਵਾ ਸਿੰਘ ਦੇ ਨਾਲ ਭਗਵਾਨ ਸਿੰਘ ਦੀ ਮ੍ਰਿਤਕ ਦੇਹ ਨੂੰ ਚੁੱਕ ਕੇ ਪਿੱਛੇ ਲਿਆਂਦਾ।

ਅਫਰੀਦੀਆਂ ਨੇ ਚੌਂਕੀ ਦੀ ਇਕ ਦੀਵਾਰ ਤੋੜ ਲਈ ਪਰ ਸਿੱਖਾਂ ਨੇ ਉਨ੍ਹਾਂ ਨੂੰ ਅੰਦਰ ਆਉਣੋਂ ਰੋਕ ਦਿੱਤਾ।ਕਰਨਲ ਹਾਟਨ ਨੇ ਬ੍ਰਿਗੇਡ ਹੈੱਡਕੁਆਰਟਰਜ਼ ਨੂੰ ਸੁਨੇਹਾ ਭੇਜ ਕੇ ਇਹ ਦੱਸਦਿਆਂ ਕਿਹਾ ਕਿ ੧੦,੦੦੦ ਤੋਂ ੧੪,੦੦੦ ਪਖਤੂਨ ਸਾਰਾਗੜ੍ਹੀ 'ਤੇ ਹਮਲਾ ਕਰ ਰਹੇ ਹਨ, ਜਲਦੀ ਮਦਦ ਲਈ ਗੁਹਾਰ ਕੀਤੀ।

ਕਬਾਇਲੀਆਂ ਨੇ ਪਈ ਰੁਕਾਵਟ ਵੇਖ ਕੇ ਸਾਰਾਗੜ੍ਹੀ ਦੇ ਸਿੱਖਾਂ ਨੂੰ ਹਥਿਆਰ ਸੁੱਟਣ ਨੂੰ ਕਿਹਾ ਪਰ ਈਸ਼ਰ ਸਿੰਘ ਵੱਲੋਂ ਬੜਾ ਕਰਾਰਾ ਜਵਾਬ ਦਿੱਤਾ ਗਿਆ।ਅਫਰੀਦੀਆਂ ਨੇ ਮੁੱਖ ਦਵਾਰ ਤੋੜਣ ਦੀ ਕੋਸ਼ਿਸ਼ ਕੀਤੀ ਪਰ ਨਹੀਂ ਟੁੱਟਿਆ ਤੇ ਦੁਸ਼ਮਣ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਹੋਈਆਂ।ਦੁਪਹਿਰ ਤਕ ਕਿਲ੍ਹੇ ਅੰਦਰ ਸਿੱਖ ਸ਼ਹੀਦਾਂ ਦੀ ਗਿਣਤੀ ਵਧਦੀ ਗਈ।

ਅਫਰੀਦੀਆਂ ਨੇ ਦੀਵਾਰ ਵਿਚ ਇੱਕ ਹੋਰ ਪਾੜ ਪਾ ਲਿਆ ਤੇ ਚੌਂਕੀ ਵਿਚ ਦਾਖ਼ਲ ਹੋ ਗਏ ਪਰ ਸਿੰਘ ਡਟੇ ਰਹੇ ਤੇ ਹੱਥੋ-ਹੱਥੀਂ ਦੀ ਲੜਾਈ ਵਿਚ ਬੇਮਿਸਾਲੀ ਬਹਾਦਰੀ ਵਿਖਾਈ। ਹਵਲਦਾਰ ਈਸ਼ਰ ਸਿੰਘ ਨੇ ਬਚੇ ਸਿੱਖਾਂ ਨੂੰ ਪਿੱਛੇ ਹਟ ਕੇ ਮੋਰਚਾ ਸੰਭਾਲਣ ਲਈ ਕਿਹਾ ਤੇ ਆਪ ਇੱਕ ਸਾਥੀ ਸਮੇਤ ਅੱਗੇ ਡਟ ਗਿਆ। ਯੁੱਧ ਦੀ ਭਿਆਨਕ ਹਾਲਤ ਉਦੋਂ ਆਈ ਜਦੋਂ ਇੱਕ ਨੂੰ ਛੱਡ ਕੇ ਬਾਕੀ ਸਭ ਸ਼ਹੀਦ ਹੋ ਗਏ। ਇਕੋ-ਇੱਕ ਡਟਣ-ਬਚਣ ਵਾਲਾ ਸਿਗਨੇਲਰ ਗੁਰਮੁਖ ਸਿੰਘ ਸੀ ਜੋ ਪਿੱਛੇ ਸੁਨੇਹੇ ਵੀ ਭੇਜਦਾ ਰਿਹਾ ਤੇ ਲੜਦਾ ਵੀ ਰਿਹਾ। ਅਖੀਰੀ ਜਾਣਕਾਰੀ ਉਸ ਨੇ ਕਰਨਲ ਹਟਨ ਨੂੰ ਸਾਢੇ ਤਿੰਨ ਵਜੇ ਦਿੱਤੀ।ਉਸ ਦੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਪਹਾੜਾਂ ਵਿਚ ਗੂੰਜ ਰਹੇ ਸਨ।

ਗੁਰਮੁਖ ਸਿੰਘ ਦੀ ਬਹਾਦਰੀ ਤੋਂ ਡਰਦੇ ਕਬਾਇਲੀਆਂ ਨੇ ਸਾਰੀ ਚੌਕੀ ਨੂੰ ਅੱਗ ਦੇ ਹਵਾਲੇ ਕਰ ਦਿੱਤਾ ਪਰ ਗੁਰਮੁਖ ਸਿੰਘ ਅੱਗ ਵਿੱਚੋਂ ਟੱਪ ਕੇ ਵੀ ਦੁਸ਼ਮਣਾਂ ਦੇ ਆਹੂ ਲਾਹੁੰਦਾ ਰਿਹਾ। ਆਖਰ ਵੀਹ ਦੁਸ਼ਮਣਾਂ ਨੂੰ ਮੌਤ ਦਾ ਜਾਮ ਪਿਲਾ ਕੇ ਉਸ ਨੇ ਵੀ ਸ਼ਹੀਦ ਪਾਈ। ਇਸ ਵੇਲੇ ਤਕ ਸ਼ਾਮ ਦੇ ਸਾਢੇ ਤਿੰਨ ਵੱਜ ਗਏ ਸਨ ਤੇ ੨੧ ਦਲੇਰ ਸਿੰਘਾਂ ਨੇ ੧੦,੦੦੦ ਕਬਾਇਲੀਆਂ ਨੂੰ ਛੇ ਘੰਟੇ ਚਾਲੀ ਮਿੰਟ ਤਕ ਯੁੱਧ ਕਰ ਕੇ ਰੋਕੀ ਰੱਖਿਆ।

**ਯੁੱਧ ਪਿੱਛੋਂ ਸਾਰਾਗੜ੍ਹੀ ਚੌਕੀ ਦੀ ਹਾਲਤ**

ਦੁਸ਼ਮਣ ਨੂੰ ਆਪਣਾ ਆਪਾ ਤੇ ਆਪਣੀਆ ਲੋਥਾਂ ਸੰਭਾਲਦਿਆਂ ਹਨੇਰਾ ਪੈਣ ਲੱਗਾ ਤੇ ਉਸ ਦਾ ਦੂਜੇ ਕਿਲ੍ਹਿਆਂ 'ਤੇ ਹਮਲਾ ਉਸ ਦਿਨ ਨਾ ਹੋ ਸਕਿਆ। ਪਿੱਛੋਂ ਕੁਮਕ ੧੨ ਘੰਟੇ ਪੈਦਲ ਚੱਲ ਕੇ ਰਾਤ ਨੂੰ ਹੀ ਦੋਨੋਂ ਕਿਲ੍ਹਿਆਂ ਦੀ ਮਦਦ ਲਈ ਪਹੁੰਚ ਗਿਆ। ਤੇਰ੍ਹਾਂ ਤੇ ਚੌਦਾਂ ਸਤੰਬਰ ਦੀ ਲੜਾਈ ਵਿਚ ਅਫਰੀਦੀ-ਔਰਕਜ਼ਈ ਹਰਾ ਦਿੱਤੇ ਗਈ ਤੇ ਸਾਰਾਗੜ੍ਹੀ ਮੁੜ ਕਬਜ਼ੇ ਵਿਚ ਲੈ ਲਈ ਗਈ ਜਦ ਸਾਰਾਗੜ੍ਹੀ ਵਿਚ ਪਠਾਣਾਂ ਦੀਆਂ ਲਾਸ਼ਾਂ ਗਿਣੀਆਂ ਗਈਆਂ ਤਾਂ ੧੪੦੦ ਸਨ। ਤੇ ਇਸ ਤਿੰਨ ਦਿਨਾਂ ਦੇ ਯੁੱਧ ਵਿਚ ੪੮੦੦ ਅਫਗਾਨੀ ਮਾਰੇ ਗਏ। ਬਟਾਲੀਅਨ ਦੇ ਉਦੋਂ ਦੇ ਸੈਕਿੰਡ ਇਨ ਕਮਾਂਡ ਅਨੁਸਾਰ 'ਸਿੱਖ ਦੈਂਤਾਂ ਵਾਂਗ ਲੜੇ'। ਸਿੱਖ ਬਟਾਲੀਅਨ ਦੇ ੩੦ ਜਵਾਨਾਂ ਨੂੰ 'ਇੰਡੀਅਨ ਆਰਡਰ ਆਫ ਮੈਰਿਟ' ਨਾਲ ਸਨਮਾਨਿਆ ਗਿਆ, ਜੋ ਸਨਮਾਨ 'ਵਿਕਟੋਰੀਆ ਕ੍ਰਾਸ' ਤੇ 'ਪਰਮ ਵੀਰ ਚੱਕਰ' ਦੇ ਬਰਾਬਰ ਉਸ ਸਮੇਂ ਦਾ ਸਭ ਤੋਂ ਵੱਡਾ ਸਨਮਾਨ ਸੀ। ਇਨ੍ਹਾਂ ਵਿਚ ਸਾਰਾਗੜ੍ਹੀ ਦੇ ੨੧ ਜਵਾਨਾਂ ਦੇ ਨਾਮ ਪ੍ਰਮੁੱਖ ਹਨ।

ਸਾਰਾਗੜ੍ਹੀ ਯੁੱਧ ਬਾਰੇ ਕਈ ਫਿਲਮਾਂ ਤੇ ਡਾਕੂਮੈਂਟਰੀਆਂ ਵੀ ਬਣੀਆਂ। ਸਾਰੀ ਦੁਨੀਆ ਦੇ ਅਖ਼ਬਾਰਾਂ ਵਿਚ ਖ਼ਬਰਾਂ ਤੇ ਲੇਖ ਛਪੇ ਤੇ ਇਨ੍ਹਾਂ ਯੋਧਿਆਂ ਨੂੰ ਜਗਤ ਦੇ ਸਭ ਤੋਂ ਸੂਰਬੀਰ ਯੋਧੇ ਤੇ ਸਾਰਾਗੜ੍ਹੀ ਦੀ ਲੜਾਈ ਵਿਚ ਦਿਖਾਈ ਗਈ ਬਹਾਦਰੀ ਸਭ ਤੋਂ ਉੱਤਮ ਮੰਨੀ ਗਈ ਜੋ ਫਰਾਂਸ ਤੇ ਹੋਰ ਦੇਸ਼ਾਂ ਦੇ ਸਿਲੇਬਸਾਂ ਵਿਚ ਪੜ੍ਹਾਈ ਜਾਂਦੀ ਹੈ ਪਰ ਅਫਸੋਸ ਕਿ ਭਾਰਤ ਵਿਚ ਤੇ ਨਾ ਹੀ ਪੰਜਾਬ ਵਿਚ ਇਹ ਕਿਸੇ ਸਿਲੇਬਸ ਦੀ ਕਿਤਾਬ ਵਿਚ ਦਰਜ ਨਹੀਂ ਜੋ ਕਿ ਹੋਣੀ ਚਾਹੀਦੀ ਹੈ।

■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਕੁਠਾਲੇ ਦਾ ਸ਼ਹੀਦੀ ਸਾਕਾ

*-ਸ. ਪਰਮਜੀਤ ਸਿੰਘ ਕੁਠਾਲਾ**

ਗ਼ੁਲਾਮ ਭਾਰਤ ਵਿਚ ਅੰਗਰੇਜ਼ ਹੁਕਮਰਾਨਾਂ ਨੇ ਦੇਸੀ ਰਾਜੇ-ਮਹਾਰਾਜਿਆਂ ਅਤੇ ਨਵਾਬਾਂ ਨੂੰ ਆਪਣੇ ਅਧੀਨ ਕਰ ਕੇ ਭਾਰਤੀ ਲੋਕਾਂ ਦੀ ਅੰਨ੍ਹੀ ਲੁੱਟ ਕੀਤੀ। ਇਸ ਰਿਆਸਤੀ ਰਾਜ ਪ੍ਰਬੰਧ ਅੰਦਰ ਆਪਣੇ ਅੰਗਰੇਜ਼ ਮਾਲਕਾਂ ਨੂੰ ਖੁਸ਼ ਕਰਨ ਲਈ ਇਨ੍ਹਾਂ ਰਾਜਿਆਂ ਤੇ ਨਵਾਬਾਂ ਨੇ ਹਰ ਤਰ੍ਹਾਂ ਦੀ ਜਨਤਕ ਬਗ਼ਾਵਤ ਨੂੰ ਬੜੀ ਹੀ ਬੇਰਹਿਮੀ ਨਾਲ ਕੁਚਲਿਆ। ਰਿਆਸਤਾਂ ਵਿੱਚੋਂ ਮਲੇਰਕੋਟਲਾ ਦੇ ਨਵਾਬ ਦੇ ਜ਼ੁਲਮਾਂ ਦੀਆਂ ਕਹਾਣੀਆਂ ਭਾਵੇਂ ਅਜ਼ਾਦੀ ਸੰਗਰਾਮ ਦੇ ਕਿਸੇ ਇਤਿਹਾਸ ਦਾ ਉੱਘੜਵਾਂ ਹਿੱਸਾ ਨਹੀਂ ਬਣ ਸਕੀਆਂ ਪਰ ਇਸ ਰਿਆਸਤ ਦੇ ਪਿੰਡ ਕੁਠਾਲਾ ਦੀਆਂ ਕੰਧਾਂ ਤੇ ਦਰਵਾਜਿਆਂ 'ਤੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਅੱਜ ਵੀ ਨਵਾਬੀ ਜ਼ੁਲਮਾਂ ਦੀਆਂ ਦਰਦਨਾਕ ਯਾਦਾਂ ਨੂੰ ਬਿਆਨ ਕਰ ਰਹੇ ਹਨ। ਜਦ ਬਜਬਜ ਘਾਟ, ਗੰਗਸਰ ਸਾਹਿਬ ਜੈਤੋ, ਸ੍ਰੀ ਨਨਕਾਣਾ ਸਾਹਿਬ ਅਤੇ ਜਲ੍ਹਿਆਂ ਵਾਲਾ ਬਾਗ਼ ਦੇ ਖ਼ੂਨੀ ਸਾਕਿਆਂ ਨੇ ਲੋਕਾਂ ਨੂੰ ਭੈਅ-ਭੀਤ ਕਰ ਰੱਖਿਆ ਸੀ ਤਾਂ ਸ. ਸੇਵਾ ਸਿੰਘ ਠੀਕਰੀਵਾਲਾ ਨੇ ਰਿਆਸਤੀ ਕਿਸਾਨ ਘੋਲਾਂ ਨੂੰ ਨਵੀਂ ਸੇਧ ਦਿੱਤੀ। ਮਲੇਰਕੋਟਲਾ ਦੇ ਨਵਾਬ ਸਰ ਅਹਿਮਦ ਅਲੀ ਖ਼ਾਨ ਨੇ ਆਪਣੇ ਅੰਗਰੇਜ਼ ਮਾਲਕਾਂ ਨੂੰ ਖੁਸ਼ ਕਰਨ ਲਈ ਰਿਆਸਤ ਦੇ ਕਿਰਤੀਆਂ ਸਿਰ ਟੈਕਸਾਂ ਦਾ ਵਾਧੂ ਬੋਝ ਲੱਦ ਦਿੱਤਾ। ਬੇਸ਼ੱਕ ਸਿੱਖ ਇਤਿਹਾਸਕਾਰ ਸਰਹਿੰਦ ਸਾਕੇ ਵਿਚ ਨਵਾਬ ਮਲੇਰਕੋਟਲਾ ਵੱਲੋਂ ਹਾਅ ਦਾ ਨਾਅਰਾ ਮਾਰਨ ਦੇ ਅਹਿਸਾਨ ਵਜੋਂ ਨਵਾਬ ਦੇ ਗੱਦੀ- ਨਸ਼ੀਨ ਨਵਾਬਾਂ ਦੇ ਜ਼ੁਲਮਾਂ ਤੋਂ ਅੱਖਾਂ ਮੀਟਦੇ ਰਹੇ ਪਰੰਤੂ ਮਲੇਰਕੋਟਲਾ ਰਿਆਸਤ ਦੇ ਲੋਕ ਅੱਜ ਵੀ ਨਵਾਬੀ ਜ਼ੁਲਮਾਂ ਨੂੰ ਯਾਦ ਕਰ ਕੇ ਕੰਬ ਉਠਦੇ ਹਨ। ਨਵਾਬੀ ਕਾਨੂੰਨ ਮੁਤਾਬਕ ਕੋਈ ਵੀ ਕਿਸਾਨ ਜ਼ਮੀਨ ਦਾ ਮਾਲਕ ਨਹੀਂ ਸੀ। ਨਵਾਬ ਰਿਆਸਤ ਦੀ ਜ਼ਮੀਨ ਦਾ 'ਮਾਲਕ ਆਲ੍ਹਾ' ਸੀ ਅਤੇ ਹਲਵਾਹਕ ਕਿਸਾਨ 'ਅਦਨਾ ਮਾਲਕ' ਮੰਨੇ ਜਾਂਦੇ ਸਨ। ਹਰ ਤਰ੍ਹਾਂ ਦੀ ਜਾਇਦਾਦ ਵੇਚਣ ਤੋਂ ਪਹਿਲਾਂ ਨਵਾਬ ਦੀ ਮਨਜ਼ੂਰੀ ਲਾਜ਼ਮੀ ਸੀ। ਵੇਚੀ ਗਈ ਜਾਇਦਾਦ ਦੀ ਵੱਟਤ 'ਚੋਂ ਅੱਧਾ ਹਿੱਸਾ ਨਵਾਬੀ ਖ਼ਜ਼ਾਨੇ ਵਿਚ ਜਮ੍ਹਾਂ ਕਰਵਾਉਣਾ ਪੈਂਦਾ ਸੀ। ਆਪਣੇ ਅੰਗਰੇਜ਼ ਮਾਲਕਾਂ ਤੋਂ ਸ਼ਾਬਾਸ਼ ਲੈਣ ਲਈ ਧੱਕੇ ਨਾਲ ਫੌਜ ਵਿਚ ਭਰਤੀ ਕੀਤੇ ਪੇਂਡੂ ਨੌਜਵਾਨਾਂ ਦੇ ਜੰਗ ਵਿਚ ਮਾਰੇ ਜਾਣ ਪਿੱਛੋਂ ਉਨ੍ਹਾਂ ਦੀਆਂ ਜਾਇਦਾਦਾਂ ਲਾਵਾਰਸ ਕਰਾਰ ਦੇ ਕੇ ਨਿਲਾਮ ਕਰ ਦਿੱਤੀਆਂ ਜਾਂਦੀਆਂ। ਜੈਲਦਾਰੀਆਂ ਤੇ ਨੰਬਰਦਾਰੀਆਂ ਸ਼ਰੇਆਮ ਬੋਲੀ ਕਰ ਕੇ ਵੇਚੀਆਂ

** ਪਿੰਡ ਡਾਕ: ਕੁਠਾਲਾ, ਜ਼ਿਲ੍ਹਾ ਮਲੇਰਕੋਟਲਾ-੧੪੮੦੨੦; ਮੋ: ੯੮੧੫੩-੪੭੯੦੪*

ਜਾਂਦੀਆਂ। ਨਵਾਬ ਦੀਆਂ ਨਿੱਤ ਰੋਜ਼ ਧੱਕੇਸ਼ਾਹੀਆਂ ਨੇ ਕਿਸਾਨਾਂ ਨੂੰ ਲਾਮ-ਬੰਦ ਹੋਣ ਲਈ ਮਜਬੂਰ ਕਰ ਦਿੱਤਾ। ੧੦ ਜਨਵਰੀ, ੧੯੨੬ ਈ. ਨੂੰ ਮਲੇਰਕੋਟਲਾ ਰਿਆਸਤ ਦੇ ਕਿਸਾਨ ਆਗੂਆਂ ਨੇ ਪਿੰਡ ਕੁਠਾਲਾ ਵਿਖੇ ਮੀਟਿੰਗ ਦੌਰਾਨ 'ਜ਼ਿਮੀਂਦਾਰਾ ਕਮੇਟੀ' ਨਾਂ ਦੀ ਜਥੇਬੰਦੀ ਗਠਿਤ ਕਰ ਕੇ ਜਥੇਦਾਰ ਰਤਨ ਸਿੰਘ (ਚੀਮਾ) ਨੂੰ ਇਸ ਦਾ ਕਨਵੀਨਰ ਥਾਪ ਦਿੱਤਾ। ਬਾਅਦ ਵਿਚ ੧੫ ਮਈ, ੧੯੨੬ ਈ. ਨੂੰ ਜ਼ਿਮੀਂਦਾਰਾ ਕਮੇਟੀ ਦੀ ਬਾਕਾਇਦਾ ਹੋਈ ਚੋਣ ਵਿਚ ਸ. ਨਰੈਣ ਸਿੰਘ ਕੁਠਾਲਾ ਨੂੰ ਕਮੇਟੀ ਦਾ ਜਥੇਦਾਰ ਚੁਣਿਆ ਗਿਆ । ਸ. ਹਰਦਿੱਤ ਸਿੰਘ ਕੁਪ ਕਲਾਂ ਨੂੰ ਮੀਤ ਜਥੇਦਾਰ, ਸ. ਦਿਆ ਸਿੰਘ ਕੁਠਾਲਾ ਨੂੰ ਜਨਰਲ ਸਕੱਤਰ, ਸ. ਪਾਖਰ ਸਿੰਘ ਕੁਠਾਲਾ ਨੂੰ ਜੂਨੀਅਰ ਮੈਨੇਜਰ, ਸ. ਮੱਲ ਸਿੰਘ ਕੁਠਾਲਾ ਨੂੰ ਮੀਤ ਮੈਨੇਜਰ, ਸ. ਮਸਤਾਨ ਸਿੰਘ ਕੁਠਾਲਾ ਨੂੰ ਖ਼ਜ਼ਾਨਚੀ, ਸ. ਕਰਮ ਸਿੰਘ ਕੁਠਾਲਾ ਨੂੰ ਮੀਤ ਖ਼ਜ਼ਾਨਚੀ, ਜੀਵਾ ਸਿੰਘ ਕੇਲੋਂ, ਸ. ਹਰਭਜਨ ਸਿੰਘ ਹਥੋਆ ਅਤੇ ਸ. ਪੰਜਾਬ ਸਿੰਘ ਹਥਨ ਨੂੰ ਕਮੇਟੀ ਦੇ ਮੈਂਬਰ ਬਣਾਇਆ ਗਿਆ। ਸ. ਸੇਵਾ ਸਿੰਘ ਠੀਕਰੀਵਾਲਾ ਦੀਆਂ ਹਿਦਾਇਤਾਂ 'ਤੇ ਜ਼ਿਮੀਂਦਾਰਾ ਕਮੇਟੀ ਨੇ ਪਿੰਡ-ਪਿੰਡ ਜਲਸੇ ਕਰ ਕੇ ਹਜ਼ਾਰਾਂ ਕਿਸਾਨਾਂ ਨੂੰ ਇਸ ਕਮੇਟੀ ਨਾਲ ਜੋੜ ਲਿਆ। ਕਿਸਾਨਾਂ ਦੀ ਇਸ ਬੇਮਿਸਾਲ ਲਾਮਬੰਦੀ ਨੇ ਨਵਾਬਸ਼ਾਹੀ ਦੀ ਨੀਂਦ ਹਰਾਮ ਕਰ ਦਿੱਤੀ। ਜ਼ਿਮੀਂਦਾਰਾ ਕਮੇਟੀ ਦੇ ਗਠਨ ਦਾ ਪਤਾ ਲਗਦਿਆਂ ਹੀ ੧੫ ਮਈ, ੧੯੨੬ ਈ. ਨੂੰ ਹੀ ਨਵਾਬ ਨੇ ਵੀ ਇਕ ਆਦੇਸ਼ ਜਾਰੀ ਕਰ ਕੇ ਕਿਸਾਨਾਂ ਨੂੰ ਮਾਮੂਲੀ ਜ਼ਮੀਨੀ ਹੱਕ ਦੇਣ ਦਾ ਐਲਾਨ ਕਰ ਦਿੱਤਾ। ਪਰੰਤੂ ਕਮੇਟੀ ਦੇ ਆਗੂਆਂ ਨੇ ਨਵਾਬੀ ਹੁਕਮ ਨੂੰ ਕਿਸਾਨਾਂ ਨਾਲ ਧੋਖਾ ਤੇ ਝੂਠ ਦਾ ਪੁਲੰਦਾ ਦੱਸਦਿਆਂ ਪੂਰੀ ਤਰ੍ਹਾਂ ਰੱਦ ਕਰ ਕੇ ਨਵਾਬਸ਼ਾਹੀ ਖ਼ਿਲਾਫ਼ ਲੰਮੇ ਘੋਲ ਦਾ ਐਲਾਨ ਕਰ ਦਿੱਤਾ। ਬਰਤਾਨਵੀ ਮਾਲਕਾਂ ਦੀ "ਪਾੜੋ ਤੇ ਰਾਜ ਕਰੋ" ਨੀਤੀ 'ਤੇ ਚਲਦੇ ਹੋਏ ਨਵਾਬ ਨੇ ਪਿੰਡਾਂ ਵਿਚ ਅਪਣੇ ਟੋਡੀ ਲੋਕ ਇਕੱਠੇ ਕਰ ਕੇ "ਨੈਸ਼ਨਲ ਜ਼ਿਮੀਂਦਾਰਾ ਕਮੇਟੀ" ਦੇ ਨਾਂ ਹੇਠ ਗੁੰਡਾ ਗਰੋਹ ਬਣਾ ਲਿਆ। ਇਸ ਗਰੋਹ ਦੇ ਮੈਂਬਰਾਂ ਨੂੰ ਹਰ ਤਰ੍ਹਾਂ ਦੇ ਧੱਕੇ ਤੇ ਲੁੱਟ ਖੋਹ ਕਰਨ ਦੀ ਪੂਰੀ ਤਰ੍ਹਾਂ ਖੁੱਲ੍ਹ ਦਿੱਤੀ ਗਈ। ਪਿੰਡਾਂ ਅੰਦਰ ਜ਼ਿਮੀਂਦਾਰਾ ਕਮੇਟੀ ਦੇ ਜੁਝਾਰੂਆਂ ਅਤੇ ਨੈਸ਼ਨਲ ਕਮੇਟੀ ਦੇ ਗੁੰਡਿਆਂ ਵਿਚਕਾਰ ਸਿੱਧੇ ਟਕਰਾਅ ਹੋਣ ਲੱਗੇ। ਲੋਕਾਂ ਨੇ ਨੈਸ਼ਨਲ ਕਮੇਟੀ ਵਾਲਿਆਂ ਦਾ ਸਮਾਜਿਕ ਬਾਈਕਾਟ ਕਰ ਦਿੱਤਾ। ਨਵਾਬੀ ਜ਼ੁਲਮਾਂ ਦੇ ਸਤਾਏ ਕਿਸਾਨਾਂ ਨੇ ਜ਼ਿਮੀਂਦਾਰਾ ਕਮੇਟੀ ਰਾਹੀਂ ਸਾਰੀ ਦਰਦ ਭਰੀ ਦਾਸਤਾਨ ਵਾਇਸਰਾਏ ਹਿੰਦ ਨੂੰ ਸ਼ਿਮਲੇ ਲਿਖ ਭੇਜੀ ਜਿਸ ਦੇ ਜਵਾਬ ਵਿਚ ੧੦ ਮਈ, ੧੯੨੭ ਈ. ਨੂੰ ਕਰਨਲ ਐਚ.ਬੀ. ਸੈਂਟਜਾਨ ਨੇ ਉਸ ਵੇਲੇ ਦੇ ਪ੍ਰਸਿੱਧ ਕਿਸਾਨ ਆਗੂ ਤੇ ਇਤਿਹਾਸਕਾਰ ਗਿਆਨੀ ਕਿਹਰ ਸਿੰਘ ਚੱਕ ਨੂੰ ਲਿਖਤੀ ਤੌਰ 'ਤੇ ਸੂਚਿਤ ਕਰ ਕੇ ਜ਼ਿਮੀਂਦਾਰਾ ਕਮੇਟੀ ਨੂੰ ਪੂਰੇ ਸਬੂਤਾਂ ਤੇ ਗਵਾਹਾਂ ਸਮੇਤ ੩੧ ਜੁਲਾਈ, ੧੯੨੭ ਈ. ਨੂੰ ਸ਼ਿਮਲੇ ਵਾਇਸਰਾਏ ਹਿੰਦ ਨਾਲ ਮੁਲਾਕਾਤ ਕਰਨ ਦਾ

ਸੱਦਾ ਦੇ ਦਿੱਤਾ। ਇਸੇ ਮੁਲਾਕਾਤ ਦੀ ਤਿਆਰੀ ਲਈ ੧੭ ਜੁਲਾਈ, ੧੯੨੭ ਈ. ਨੂੰ ਰਿਆਸਤ ਦੇ ਮੋਢੀ ਕਿਸਾਨ ਆਗੂਆਂ ਨੇ ਇੱਕ ਮੀਟਿੰਗ ਪਿੰਡ ਕੁਠਾਲਾ ਵਿਖੇ ਬੁਲਾ ਲਈ। ਗਿਆਨੀ ਕਿਹਰ ਸਿੰਘ ਚੱਕ ਤੇ ਪੰਡਤ ਬਚਨ ਸਿੰਘ ਘਨੌਰ ਵੱਲੋਂ ਤਿਆਰ ਕੀਤਾ ਵਾਇਸਰਾਏ ਹਿੰਦ ਨੂੰ ਦਿੱਤਾ ਜਾਣ ਵਾਲਾ ਮੈਮੋਰੰਡਮ ਇਸ ਮੀਟਿੰਗ ਵਿਚ ਪੜ੍ਹ ਕੇ ਅੰਤਿਮ ਰੂਪ ਦਿੱਤਾ ਜਾਣਾ ਸੀ। ਇਸ ਮੀਟਿੰਗ ਦੀ ਸੂਹ ਪਿੰਡ ਦੇ ਬਾਈਕਾਟੀਆਂ ਰਾਹੀਂ ਨਵਾਬ ਨੂੰ ਮਿਲ ਗਈ। ਅੰਗਰੇਜ਼ ਮਾਲਕਾਂ ਅੱਗੇ ਬਦਨਾਮੀ ਦੇ ਡਰੋਂ ਨਵਾਬ ਨੇ ਕਿਸਾਨਾਂ ਨੂੰ ਸ਼ਿਮਲੇ ਜਾਣੋਂ ਰੋਕਣ ਦੇ ਸਾਰੇ ਅਧਿਕਾਰ ਆਪਣੇ ਅਹਿਲਕਾਰ ਚੌਧਰੀ ਸੁਲਤਾਨ ਅਹਿਮਦ ਨੂੰ ਸੌਂਪ ਕੇ ਆਪ ਪਹਿਲੋਂ ਹੀ ਸ਼ਿਮਲੇ ਵਾਇਸਰਾਏ ਹਿੰਦ ਦੇ ਚਰਨੀਂ ਜਾ ਬੈਠਿਆ। ਨਵਾਬੀ ਪੁਲਿਸ ਨੇ ਰਾਤੋ-ਰਾਤ ਛਾਪੇ ਮਾਰ ਕੇ ਚੋਟੀ ਦੇ ਕਿਸਾਨ ਆਗੂਆਂ ਪੰਡਤ ਬਚਨ ਸਿੰਘ ਘਨੌਰ, ਸੇਵਾ ਸਿੰਘ ਬਾਪਲਾ, ਪੰਡਤ ਬਿਜਲਾ ਸਿੰਘ ਦਰਦੀ, ਜਥੇਦਾਰ ਦਿਆ ਸਿੰਘ ਕੁਠਾਲਾ, ਸ. ਗੰਡਾ ਸਿੰਘ ਕੁੱਪ , ਗਿਆਨੀ ਕਿਹਰ ਸਿੰਘ ਚੱਕ ਤੇ ਜਥੇਦਾਰ ਤ੍ਰਿਲੋਕ ਸਿੰਘ ਕੁਠਾਲਾ ਨੂੰ ਗ੍ਰਿਫਤਾਰ ਕਰ ਕੇ ਰਹਿਮਤਗੜ੍ਹ ਦੇ ਕਿਲ੍ਹੇ 'ਚ ਨਜ਼ਰਬੰਦ ਕਰ ਦਿੱਤਾ। ਭਾਈ ਜੀਵਾ ਸਿੰਘ ਕੇਲੋਂ ਤੇ ਹੌਲਦਾਰ ਕਿਸ਼ਨ ਸਿੰਘ ਕੁਠਾਲਾ ਨੂੰ ਜ਼ਿਮੀਂਦਾਰਾ ਕਮੇਟੀ ਦੇ ਮਲੇਰਕੋਟਲਾ ਦਫ਼ਤਰ 'ਚੋਂ ਗ੍ਰਿਫਤਾਰ ਕਰ ਕੇ ਦਫ਼ਤਰ 'ਚ ਪਿਆ ਸਾਰਾ ਰਿਕਾਰਡ ਫੂਕ ਦਿੱਤਾ ਗਿਆ। ਬਾਅਦ ਵਿਚ ਗ੍ਰਿਫ਼ਤਾਰ ਕੀਤੇ ਸਾਰੇ ਕਿਸਾਨ ਆਗੂਆਂ ਨੂੰ ੨੦-੨੦ ਸਾਲ ਸਖਤ ਕੈਦ ਤੇ ਇੱਕ-ਇੱਕ ਹਜ਼ਾਰ ਰੁਪਏ ਜੁਰਮਾਨਾ ਕੀਤਾ ਗਿਆ। ਜਨਰਲ ਮੇਹਰ ਮੁਹੰਮਦ, ਕਰਨਲ ਹਿਯਾਤ ਮੁਹੰਮਦ, ਸੂਬੇਦਾਰ ਅਕਬਰ ਖਾਂ ਤੇ ਅਸਿਸਟੈਂਟ ਸਰਜਨ ਡਾ. ਪਰਸ਼ੋਤਮ ਦਾਸ ਦੀ ਕਮਾਨ ਹੇਠ ਭਾਰੀ ਫੌਜੀ ਲਸ਼ਕਰ ਨੇ ੧੭ ਜੁਲਾਈ, ੧੯੨੭ ਈ. ਨੂੰ ਦੁਪਹਿਰੇ ਇੱਕ ਵਜੇ ਪਿੰਡ ਕੁਠਾਲੇ ਨੂੰ ਘੇਰਾ ਪਾ ਲਿਆ। ਘੋੜ-ਸਵਾਰ ਫੌਜੀ ਪਿੰਡ ਦੀਆਂ ਗਲੀਆਂ 'ਚ ਗਸ਼ਤ ਕਰਨ ਲੱਗੇ। ਬਿਨਾਂ ਕਿਸੇ ਅਗਾਊਂ ਚਿਤਾਵਨੀ ਦੇ ਨਵਾਬੀ ਫੌਜਾਂ ਨੇ ਭੂਦਨ ਵਾਲੇ ਦਰਵਾਜ਼ੇ ਕੋਲ ਫਾਇਰਿੰਗ ਸ਼ੁਰੂ ਕਰ ਦਿੱਤੀ। ਸਾਰੇ ਪਿੰਡ ਵਿਚ ਭਗਦੜ ਮੱਚ ਗਈ। ਲੋਕਾਂ ਨੂੰ ਘਰਾਂ 'ਚੋਂ ਕੱਢ-ਕੱਢ ਕੇ ਤਸ਼ੱਦਦ ਕੀਤਾ ਜਾਣ ਲੱਗਿਆ। ਰਾਤ ਦੇ ਅੱਠ ਵਜੇ ਤਕ ਰਜਵਾੜਾਸ਼ਾਹੀ ਦਾ ਜ਼ੁਲਮ ਨਿਹੱਥੇ ਕੁਠਾਲਾ ਵਾਸੀਆਂ ਉੱਪਰ ਹੁੰਦਾ ਰਿਹਾ। ਇਸ ਖ਼ੂਨੀ ਕਾਂਡ ਵਿਚ ੧੯ ਕਿਸਾਨ ਮੌਕੇ 'ਤੇ ਹੀ ਸ਼ਹੀਦ ਕਰ ਦਿੱਤੇ ਗਏ ਜਿਨ੍ਹਾਂ ਦੀਆਂ ਲਾਸ਼ਾਂ ਟਾਂਗਿਆਂ ਵਿਚ ਲੱਦ ਕੇ ਮਲੇਰਕੋਟਲੇ ਕੂਕਿਆਂ ਦੇ ਕੱਲਰ 'ਚ ਮਿੱਟੀ ਦਾ ਤੇਲ ਪਾ ਕੇ ਫੂਕ ਦਿੱਤੀਆਂ। ਜ਼ਿਮੀਂਦਾਰਾ ਕਮੇਟੀ ਦੀ ਪੜਤਾਲੀਆ ਰਿਪੋਰਟ ਮੁਤਾਬਕ ੧੨੦ ਕਿਸਾਨ ਗੰਭੀਰ ਫੱਟੜ ਹੋਏ ਜਿਨ੍ਹਾਂ ਨੂੰ ਪਿੰਡ-ਵਾਸੀਆਂ ਨੇ ਹੀ ਗੱਡਿਆਂ 'ਚ ਪਾ ਕੇ ਲੁਧਿਆਣੇ ਵਿਖੇ ਹਸਪਤਾਲ ਪੁਚਾਇਆ। ਸੈਂਕੜੇ ਪਸ਼ੂ ਘਰਾਂ ਦੀ ਚਾਰਦਿਵਾਰੀ 'ਚ ਕਿੱਲਿਆਂ ਨਾਲ ਬੱਧੇ ਹੀ ਗੋਲੀਆਂ ਨਾਲ ਵਿੰਨ੍ਹ ਦਿੱਤੇ ਗਏ। ਨੌਜਵਾਨ ਬੀਬੀਆਂ ਨੂੰ ਬੇਰਹਿਮ ਫੌਜੀਆਂ

ਵੱਲੋਂ ਬੰਦੂਕਾਂ ਦੀਆਂ ਸੰਗੀਨਾਂ ਨਾਲ ਪਰੁੰਨਿਆਂ ਗਿਆ। ਕੁਠਾਲਾ ਸਾਜ਼ਿਸ਼ ਕੇਸ ਦੇ ਨਾਂ ਹੇਠ ੧੯੯ ਕਿਸਾਨਾਂ ਉੱਪਰ ਮੁਕੱਦਮੇ ਦਰਜ ਕਰ ਕੇ ਨਵਾਬੀ ਤਸੀਹਾ ਕੇਂਦਰਾਂ 'ਚ ਅੰਨ੍ਹਾ ਤਸ਼ੱਦਦ ਕੀਤਾ ਗਿਆ। ਕੁਠਾਲਾ ਗੋਲੀ ਕਾਂਡ ਬਾਰੇ ਬ੍ਰਿਟਿਸ਼ ਸਰਕਾਰ ਸਾਹਮਣੇ ਕੀਤੀਆਂ ਸ਼ਿਕਾਇਤਾਂ ਦੀ ਜਾਂਚ ਲਈ ਬਣੇ ਸਰਕਾਰੀ ਕਮਿਸ਼ਨ ਅੱਗੇ ਜ਼ਿਮੀਂਦਾਰਾ ਕਮੇਟੀ ਦੇ ਆਗੂਆਂ ਵੱਲੋਂ ਨਵਾਬੀ ਫੌਜਾਂ ਦੀਆਂ ਗੋਲੀਆਂ ਨਾਲ ਸ਼ਹੀਦ ਹੋਏ ਕਿਸਾਨਾਂ ਅਤੇ ਫੌਜਾਂ ਵੱਲੋਂ ਕੀਤੀ ਲੁੱਟ-ਖਸੁੱਟ ਬਾਰੇ ਕਮੇਟੀ ਦੇ ਆਗੂ ਪੰਡਤ ਬਿਜਲਾ ਸਿੰਘ ਵੱਲੋਂ ੩ ਮਾਰਚ, ੧੯੨੮ ਈ. ਨੂੰ ਪੇਸ਼ ਕੀਤੀ ਰਿਪੋਰਟ ਮੁਤਾਬਿਕ ੧੭ ਜੁਲਾਈ ਨੂੰ ਨਵਾਬੀ ਫੌਜਾਂ ਦੀਆਂ ਗੋਲੀਆਂ ਨਾਲ ਸ. ਕੁਲਾ ਸਿੰਘ ਪੁੱਤਰ ਸ. ਦਿੱਤ ਸਿੰਘ ਉਮਰ ੮੦ ਸਾਲ, ਸ. ਸੰਤਾ ਸਿੰਘ ਪੁੱਤਰ ਸ. ਹਰਨਾਮ ਸਿੰਘ ਉਮਰ ੩੫ ਸਾਲ, ਸ. ਜੈਮਲ ਸਿੰਘ ਪੁੱਤਰ ਸ. ਰੂਪ ਸਿੰਘ ਉਮਰ ੪੫ ਸਾਲ, ਸ. ਤਾਰਾ ਸਿੰਘ ਪੁੱਤਰ ਸ. ਇੰਦਰ ਸਿੰਘ ਉਮਰ ੧੭ ਸਾਲ, ਸ. ਹਰੀ ਸਿੰਘ ਪੁੱਤਰ ਸ. ਲੀਕਲ ਸਿੰਘ ਉਮਰ ੬੦ ਸਾਲ, ਸ. ਅਰਜਨ ਸਿੰਘ ਪੁੱਤਰ ਸ. ਦਸੌਂਧੀ ਸਿੰਘ ਉਮਰ ੭੫ ਸਾਲ, ਸ. ਬੀਰ ਸਿੰਘ ਪੁੱਤਰ ਸ. ਅਤਰ ਸਿੰਘ ਉਮਰ ੪੫ ਸਾਲ, ਸ. ਜੀਵਨ ਸਿੰਘ ਪੁੱਤਰ ਸ. ਖਜਾਨ ਸਿੰਘ ਉਮਰ ੬੦ ਸਾਲ, ਸ. ਕਾਕਾ ਸਿੰਘ ਪੁੱਤਰ ਸ. ਰੂੜ ਸਿੰਘ ਉਮਰ ੨੦ ਸਾਲ, ਸ. ਚਤਰ ਸਿੰਘ ਪੁੱਤਰ ਸ. ਸਾਹਿਬ ਸਿੰਘ ੬੫ ਸਾਲ, ਸ. ਕਿਸਨ ਸਿੰਘ ਪੁੱਤਰ ਸ. ਅਤਰਾ ਸਿੰਘ ਉਮਰ ੪੫ ਸਾਲ, ਸ. ਨਿੱਕਾ ਸਿੰਘ ਪੁੱਤਰ ਸ. ਮਹਾਂ ਸਿੰਘ ੩੫ ਸਾਲ ( ਸਾਰੇ ਵਾਸੀ ਪਿੰਡ ਕੁਠਾਲਾ ), ਸ. ਰਾਮਬਖਸ ਸਿੰਘ ਪੁੱਤਰ ਸ. ਜੀਵਾ ਸਿੰਘ ੭੫ ਸਾਲ ਪਿੰਡ ਖਟੜੇ ਅਤੇ ਸ. ਭੋਲਾ ਸਿੰਘ ਪੁੱਤਰ ਸ. ਬੇਲਾ ਸਿੰਘ ਉਮਰ ੫੫ ਪਿੰਡ ਮਤੋਈ ਸ਼ਹੀਦ ਹੋ ਗਏ । ਦੂਜੇ ਪਾਸੇ ਨੈਸ਼ਨਲ ਕਮੇਟੀ ਦੇ ਮੈਂਬਰਾਂ ਨੂੰ ਨਵਾਬ ਦੀ ਮਦਦ ਕਰਨ ਬਦਲੇ ਨੰਬਰਦਾਰੀਆਂ ਤੇ ਜਗੀਰਾਂ ਬਖਸ਼ ਕੇ ਸਨਮਾਨਿਆ ਗਿਆ। ਸ਼ਹੀਦ ਹੋਏ ਪਰਵਾਰਾਂ ਦੀਆਂ ਜ਼ਮੀਨਾਂ ਜ਼ਬਤ ਕਰ ਲਈਆਂ ਗਈਆਂ। ਅਜ਼ਾਦੀ ਮਿਲਣ ਪਿੱਛੋਂ ਅਨੇਕਾਂ ਨਵਾਬੀ ਪਿੱਠੂ ਸੱਤ੍ਹਾਧਾਰੀ ਪਾਰਟੀ ਦੇ ਮੈਂਬਰ ਬਣ ਕੇ ਅਜ਼ਾਦੀ ਘੁਲਾਟੀਏ ਹੋਣ ਦੇ 'ਤਾਮਰ ਪੱਤਰ' ਪ੍ਰਾਪਤ ਕਰ ਗਏ ਪਰੰਤੂ ਨਵਾਬੀ ਜ਼ੁਲਮਾਂ ਦਾ ਹਿੱਕ ਡਾਹ ਕੇ ਮੁਕਾਬਲਾ ਕਰਨ ਅਤੇ ਨਵਾਬੀ ਜ਼ੁਲਮਾਂ ਬਾਰੇ ਨਿਡਰਤਾ ਨਾਲ ਲਿਖਣ ਵਾਲੇ ਕ੍ਰਾਂਤੀਕਾਰੀ ਇਤਿਹਾਸਕਾਰ ਗਿਆਨੀ ਕਿਹਰ ਸਿੰਘ ਚੱਕ ਵਰਗੇ ਆਗੂਆਂ ਦੀਆਂ ਨੰਬਰਦਾਰੀਆਂ ਅੱਜ ਤਕ ਵੀ ਸਰਕਾਰ ਨੇ ਜਾਮ ਕਰ ਰੱਖੀਆਂ ਹਨ।

■

# ਪ੍ਰਿੰ. ਤੇਜਾ ਸਿੰਘ: ਜੀਵਨ ਤੇ ਸ਼ਖ਼ਸੀਅਤ

*-ਡਾ. ਤੇਜਿੰਦਰ ਪਾਲ ਸਿੰਘ**

ਪੰਜਾਬੀ ਹਰਫਾਂ ਦੇ ਇਲਮ ਤੇ ਅਦਬ ਦਾ ਸੋਮਾ, ਪ੍ਰਿੰ. ਤੇਜਾ ਸਿੰਘ ਕੇਵਲ ਇਕ ਵਿਦਵਾਨ ਹੀ ਨਹੀਂ, ਬਲਕਿ ਆਪਣੇ ਆਪ ਵਿਚ ਇਕ ਸੰਸਥਾ ਨਿਆਈਂ ਸਨ। ਤੇਜਾ ਸਿੰਘ ਰੌਸ਼ਨ ਦਿਮਾਗ ਵਿਅਕਤੀ ਸਨ, ਜਿਨ੍ਹਾਂ ਦਾ ਸਮੁੱਚਾ ਜੀਵਨ ਅਧਿਐਨ ਅਤੇ ਅਧਿਆਪਨ ਨੂੰ ਸਮਰਪਿਤ ਸੀ। ਉਨ੍ਹਾਂ ਨੇ ਜਿਥੇ ਵਡਮੁੱਲੀ ਸਾਹਿਤ ਸਿਰਜਣਾ ਕੀਤੀ, ਉੱਥੇ ਨਾਲ ਹੀ ਸਾਹਿਤ-ਪ੍ਰੇਮੀ ਵੀ ਪੈਦਾ ਕੀਤੇ। ਪ੍ਰਿੰ. ਤੇਜਾ ਸਿੰਘ ਨੇ ਅਜਿਹੇ ਪ੍ਰੇਮੀਆਂ ਨੂੰ ਸਾਹਿਤ-ਰਚਨਾ ਦੀ ਚੇਟਕ ਲਗਾ, ਪੰਜਾਬੀ ਸਾਹਿਤ ਤੇ ਸੱਭਿਆਚਾਰ ਦੀ ਸੇਵਾ ਕਰਨ ਯੋਗ ਬਣਾਇਆ।

ਪ੍ਰਿੰ. ਤੇਜਾ ਸਿੰਘ ਦਾ ਜੀਵਨ ਇਕ ਮਨੋਰੰਜਕ ਕਹਾਣੀ ਦੀ ਤਰ੍ਹਾਂ ਹੈ, ਜਿਸ ਦਾ ਨਾਇਕ ਸੱਜਣਤਾ ਭਰਪੂਰ ਸ਼ਖ਼ਸੀਅਤ ਦਾ ਧਾਰਨੀ ਹੈ। ੨ ਜੂਨ, ੧੮੯੪ ਈ. ਨੂੰ ਪੋਠੋਹਾਰ ਦੇ ਪਿੰਡ ਅਡਿਆਲਾ, ਜ਼ਿਲ੍ਹਾ ਰਾਵਲਪਿੰਡੀ ਵਿਚ ਭਾਈ ਭਲਾਕਰ ਸਿੰਘ ਦੇ ਘਰ, ਮਾਤਾ ਸੁਰਸਤੀ ਦੀ ਕੁੱਖੋਂ ਜਨਮੇ ਬਾਲਕ ਦਾ ਬਚਪਨ ਵਿਚ ਨਾਮ 'ਤੇਜ ਰਾਮ' ਰੱਖਿਆ ਗਿਆ। ਮਾਤਾ-ਪਿਤਾ ਨੇ ਨਵ-ਜਨਮੇ ਬਾਲਕ ਨੂੰ ਬੜੇ ਲਾਡ-ਪਿਆਰ ਨਾਲ ਪਾਲਿਆ। ਮਾਤਾ ਦੀਆਂ ਅਸੀਸਾਂ ਸਦਕਾ ਅਤੇ ਦਸਮੇਸ਼ ਪਿਤਾ ਦੀ ਕਿਰਪਾ ਨਾਲ ਚਾਰ ਸਾਲ ਦੀ ਉਮਰ ਵਿਚ ਕਾਕਾ ਤੇਜ ਰਾਮ, ਬਾਬਾ ਖੇਮ ਸਿੰਘ ਜੀ ਬੇਦੀ ਪਾਸੋਂ ਖੰਡੇ-ਬਾਟੇ ਦੀ ਪਾਹੁਲ ਲੈ 'ਤੇਜਾ ਸਿੰਘ' ਬਣ ਗਿਆ।

ਤੇਜਾ ਸਿੰਘ ਹੁਰਾਂ ਨੇ ਆਪਣੇ ਵਿਦਿਆਰਥੀ ਜੀਵਨ ਦਾ ਸੰਘਰਸ਼ ੩ ਸਾਲ ਦੀ ਉਮਰ ਵਿਚ ਭਾਈ ਨਿਹਾਲ ਸਿੰਘ ਅਤੇ ਭਾਈ ਰਾਮ ਚੰਦ 'ਸੋਟੀਆਂ ਵਾਲੇ' ਪਾਸੋਂ ਧਰਮਸਾਲ ਵਿਖੇ ਗੁਰਮੁਖੀ ਸਿੱਖਣ ਨਾਲ ਵਿੱਢਿਆ। ਗੁਰਮੁਖੀ ਦੀ ਐਸੀ ਚੇਟਕ ਲੱਗੀ ਕਿ ਛੇਤੀ ਹੀ ਗੁਰੂ ਸਾਹਿਬ ਦੀ ਬਖਸ਼ਿਸ਼ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲੱਗ ਗਏ। ਉਰਦੂ ਤੇ ਫ਼ਾਰਸੀ ਵਿਚ ਪਿਤਾ ਜੀ ਦੀ ਰੁਚੀ ਦੇਖ, ਤੇਜਾ ਸਿੰਘ ਨੇ ਪਿੰਡ ਦੀ ਮਸੀਤ ਵਿਚ ਮੌਲਵੀ ਕਲੀਮੁਲਾ ਕੋਲ ਫ਼ਾਰਸੀ ਸਿੱਖਣੀ ਸ਼ੁਰੂ ਕੀਤੀ। ਮੌਲਵੀ ਪਾਸੋਂ ਫ਼ਾਰਸੀ ਦੀਆਂ 'ਕਰੀਮਾ' ਤੇ 'ਇਨਸ਼ਾ' ਆਦਿ ਪੁਸਤਕਾਂ ਪੜ੍ਹਨ ਨਾਲ ਫ਼ਾਰਸੀ ਪੜ੍ਹਨ ਦਾ ਮੁੱਢ ਬੰਨ੍ਹਿਆ ਗਿਆ।

ਪ੍ਰਾਇਮਰੀ ਸਕੂਲ, ਪਿੰਡ ਢੱਲਾ ਤੋਂ ੧੯੦੨ ਈ. ਵਿਚ ਪੰਜਵੀਂ ਪਾਸ ਕਰਨ ਉਪਰੰਤ ਇਕ ਵਾਰ ਅੱਗੇ ਪੜ੍ਹਨ ਦੀਆਂ ਸਧਰਾਂ ਖਤਮ ਹੋ ਗਈਆਂ। ਕਾਰਨ ਕੁਝ

** ਅਸਿਸਟੈਂਟ ਪ੍ਰੋਫੈਸਰ, ਧਰਮ ਅਧਿਐਨ, ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧(ਪਟਿਆਲਾ)।ਮੋ: ੯੯੮੮੦੦੪੭੩੩*

ਇਉਂ ਬਣਿਆ ਕਿ ਕਾਕਾ ਤੇਜਾ ਸਿੰਘ ਦੇ ਪਿਤਾ ਨੇ ਉਸ ਨੂੰ ਇਕ ਦਿਨ ਹਾਸੇ 'ਚ ਕਿਹਾ ਕਿ, 'ਸਾਡੇ ਪਿੰਡ ਦਾ ਪਟਵਾਰੀ ਤਿੰਨ ਜਮਾਤਾਂ ਪਾਸ ਹੈ ਤੇ ਨੰਬਰਦਾਰ ਚਾਰ। ਤੈਨੂੰ ਅਸੀਂ ਪੰਜ ਪਾਸ ਕਰਾ ਦਿੱਤੀਆਂ ਹਨ, ਤੂੰ ਹੋਰ ਕੀ ਲੈਣਾ?' ਪਿਤਾ ਜੀ ਦੇ ਬੋਲ ਤੇਜਾ ਸਿੰਘ ਨੂੰ ਅਣੀਆਲੇ ਤੀਰ ਜਾਪੇ, ਜਿਹੜੇ ਕਿੰਨਾ ਚਿਰ ਉਸ ਦੇ ਕੰਨਾਂ ਵਿਚ ਗੂੰਜਦੇ ਰਹੇ।

ਤੇਜਾ ਸਿੰਘ ਦੀ ਪੜ੍ਹਾਈ ਵਿਚ ਬਹੁਤ ਰੁਚੀ ਸੀ, ਪਰੰਤੂ ਘਰ ਦੇ ਬਜ਼ੁਰਗਾਂ ਹੱਥੋਂ ਬੇਵਸ ਹੋਏ ਉਹ ਤਕਰੀਬਨ ਦੋ ਸਾਲ ਪਸ਼ੂ ਚਾਰਨ ਦੇ ਨਾਲ-ਨਾਲ ਘਰੇਲੂ ਕੰਮ ਕਰਦੇ ਰਹੇ। ਦਿਲਚਸਪ ਗੱਲ ਇਹ ਹੈ ਕਿ ਇੰਨਾ ਕੁਝ ਕਰਦੇ ਹੋਏ ਵੀ ਤੇਜਾ ਸਿੰਘ ਦੇ ਮਨੋਂ ਪੜ੍ਹਨ ਦੀ ਲਾਲਸਾ ਖਤਮ ਨਾ ਹੋਈ। ਪਸ਼ੂ ਚਾਰਦੇ ਹੋਏ ਉਹ ਆਪਣੇ ਕੋਲ ਕਿੱਸਿਆਂ, ਕਹਾਣੀਆਂ ਤੇ ਸਿੱਖ ਇਤਿਹਾਸ ਦੀਆਂ ਕਿਤਾਬਾਂ ਰੱਖਦੇ, ਜਿਨ੍ਹਾਂ ਨੂੰ ਸਫ ਉਤੇ ਰੱਖ ਕੇ ਸੁਆਦ ਲੈ-ਲੈ ਪੜ੍ਹਦੇ। ਕਈ ਵਾਰ ਨਾਲ ਦੇ ਵਾਗੀਆਂ ਨੂੰ ਵੀ ਬੜੇ ਮਜ਼ੇ ਨਾਲ ਕਹਾਣੀਆਂ ਪੜ੍ਹ ਕੇ ਸੁਣਾਉਂਦੇ।

ਸਮਾਂ ਆਪਣੀ ਚਾਲੇ ਲੰਘਦਾ ਗਿਆ। ਘਰੇਲੂ ਕੰਮ-ਕਾਰ ਕਰਦੇ ਤੇਜਾ ਸਿੰਘ ਆਪਣੀ ਜ਼ਿੰਦਗੀ ਤੋਂ ਨਿਰਾਸ਼ ਹੋਣ ਲੱਗੇ। ਹਰ ਵੇਲੇ ਖੁੱਲ੍ਹੀਆਂ ਅੱਖਾਂ ਨਾਲ ਘਰ ਦੇ ਕੰਮਾਂ ਤੋਂ ਛੁਟਕਾਰਾ ਪਾ, ਸ਼ਹਿਰ ਜਾ ਕੇ ਪੜ੍ਹਨ ਦਾ ਸੁਪਨਾ ਦੇਖਦੇ ਰਹਿੰਦੇ। ਪਰਮਾਤਮਾ ਦੀ ਨਦਰ ਸਵੱਲੀ ਹੋਈ ਤਾਂ ਇਕ ਗੁਆਂਢੀ ਦੁਕਾਨਦਾਰ ਈਸ਼ਰ ਦਾਸ ਨੇ ਤੇਜਾ ਸਿੰਘ ਨੂੰ ਪੁਰਾਤਨ ਸਾਹਿਤ ਪੜ੍ਹਨ ਦੀ ਚੇਟਕ ਲਗਾਈ। ਫਲਸਰੂਪ, ਕਾਕਾ ਤੇਜਾ ਸਿੰਘ ਨੇ ਧਾਰਮਿਕ ਗ੍ਰੰਥ ਪੜ੍ਹ ਕੇ ਗਿਆਨ ਪ੍ਰਾਪਤ ਕੀਤਾ।

ਤੇਜਾ ਸਿੰਘ ਦੀਆਂ ਪੜ੍ਹਨ-ਸਧਰਾਂ ਮਨੋ-ਮਨੀਂ ਪਲਦੀਆਂ ਰਹੀਆਂ। ਆਪਣੇ ਸੁਪਨੇ ਸਾਕਾਰ ਕਰਨ ਦੇ ਮਨਸੂਬੇ ਨਾਲ ਤੇਜਾ ਸਿੰਘ ਸੰਨ ੧੯੦੫ ਈ. ਵਿਚ ਇਕ ਦਿਨ ਸਵੇਰ, ਮਾਤਾ-ਪਿਤਾ ਨੂੰ ਬਿਨਾਂ ਦੱਸੇ ਰਾਵਲਪਿੰਡੀ ਸ਼ਹਿਰ ਜਾ ਪਹੁੰਚੇ। ਇਹ ਪਹਿਲੀ ਦਫਾ ਸੀ ਜਦੋਂ ਬਾਲਕ ਤੇਜਾ ਸਿੰਘ ਨੇ ਕਿਸੇ ਸ਼ਹਿਰ ਦੇ ਕਦਮ ਚੁੰਮੇ। ਇੱਥੇ ਪਹੁੰਚ ਕੇ ਉਸ ਨੇ ਮਹਿਸੂਸ ਕੀਤਾ ਕਿ ਸ਼ਹਿਰੀ ਦੁਨੀਆ ਬੜੀ ਬੇਦਰਦ ਹੁੰਦੀ ਹੈ, ਜਿਹੜੀ ਕਿਸੇ ਦੀ ਮਜਬੂਰੀ ਨਹੀਂ ਦੇਖਦੀ। ਪੇਂਡੂ ਮਾਹੌਲ ਵਿਚ ਪਲੇ ਤੇਜਾ ਸਿੰਘ ਨੂੰ ਸ਼ਹਿਰ ਦੀ ਆਬੋ-ਹਵਾ ਬੜੀ ਅਜੀਬੋ-ਗਰੀਬ ਲੱਗੀ। ਤੇਜਾ ਸਿੰਘ ਨੂੰ ਜਦੋਂ ਭੁੱਖ ਤੇ ਠੰਢ ਨੇ ਸਤਾਇਆ ਤਾਂ ਉਹ ਕਿਸੇ ਕੰਮ ਦੀ ਭਾਲ ਵਿਚ ਇਧਰ-ਉਧਰ ਭਟਕਣ ਲੱਗੇ। ਸ਼ਾਮ ਵੇਲੇ ਲਾਚਾਰ ਹੋਏ ਕਿਸੇ ਧਰਮਸਾਲਾ ਦੇ ਬਾਹਰ ਬੈਠੇ ਤੇਜਾ ਸਿੰਘ ਨੂੰ ਜਦੋਂ ਇਕ ਗੁਰੂ ਦੇ ਸਿੱਖ ਨੇ ਆਣ ਪੁੱਛਿਆ, ਤਾਂ ਉਨ੍ਹਾਂ ਨੇ ਕਿਸੇ ਕੰਮ ਲੱਗਣ ਦੀ ਫਰਿਆਦ ਕੀਤੀ। ਇਹ ਸੁਣ ਕੇ ਕੋਲ ਖਲੋਤਾ ਇਕ ਹਿੰਦੂ ਬਜ਼ੁਰਗ ਤੇਜਾ ਸਿੰਘ ਨੂੰ ਘਰੇਲੂ ਕੰਮਾਂ ਲਈ ਆਪਣੇ ਘਰ ਲੈ ਗਿਆ। ਕੰਮ ਕਰਨ ਬਦਲੇ ਰੋਟੀ ਅਤੇ ਪੜ੍ਹਨ ਲਈ ਸਮਾਂ ਮਿਲਣਾ ਤੈਅ ਹੋਇਆ। ਤੇਜਾ ਸਿੰਘ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਉਹ ਬੜੀ ਚੁਸਤੀ-ਫੁਰਤੀ ਨਾਲ ਸਾਰਾ ਦਿਨ ਘਰ ਦੇ ਕੰਮ ਕਰਦੇ ਅਤੇ ਰਾਤ ਨੂੰ ਚਾਉ-ਚਾਈਂ

ਪੜ੍ਹਨ ਬੈਠ ਜਾਂਦੇ। ਸ਼ਹਿਰ ਆਇਆਂ ਨੂੰ ਹਾਲੇ ਥੋੜ੍ਹਾ ਹੀ ਸਮਾਂ ਹੋਇਆ ਸੀ ਕਿ ਇਕ ਦਿਨ ਕਿਸੇ ਤਰ੍ਹਾਂ ਉਨ੍ਹਾਂ ਦੇ ਨਾਨਕੇ ਪਰਵਾਰ ਨੂੰ ਤੇਜਾ ਸਿੰਘ ਦੇ ਸ਼ਹਿਰ ਹੋਣ ਦੀ ਸੂਹ ਮਿਲ ਗਈ। ਉਹ ਜਿਵੇਂ-ਕਿਵੇਂ ਤੇਜਾ ਸਿੰਘ ਨੂੰ ਪ੍ਰੇਰ ਕੇ ਆਪਣੇ ਘਰ ਲੈ ਗਏ। ਉਪਰੰਤ ਉਨ੍ਹਾਂ ਨੇ ਤੇਜਾ ਸਿੰਘ ਦੇ ਘਰ ਇਤਲਾਹ ਦੇ ਦਿੱਤੀ ਤਾਂ ਪਿੰਡੋਂ ਮਾਤਾ-ਪਿਤਾ ਵੀ ਆਣ ਮਿਲੇ। ਚੋਰੀਂ ਘਰੋਂ ਭੱਜੇ ਤੇਜਾ ਸਿੰਘ ਨੂੰ ਲੰਮੇ ਅਰਸੇ ਬਾਅਦ ਦੇਖ ਮਾਂ ਦੇ ਹੰਝੂ ਵਹਿਣੋਂ ਨਾ ਰੁਕੇ। ਨਿੱਕੇ ਜਿਹੇ ਬੱਚੇ ਦੇ ਮਾਂ ਤੋਂ ਦੂਰ ਹੋਣ ਦੀ ਪੀੜਾ ਇਕ ਮਾਂ ਹੀ ਸਮਝ ਸਕਦੀ ਹੈ। ਇਸ ਉਪਰੰਤ ਤੇਜਾ ਸਿੰਘ ਹਰੇਕ ਸਨਿੱਚਰਵਾਰ ਆਪਣੇ ਪਿੰਡ ਜਾ ਕੇ ਸੋਮਵਾਰ ਦੀ ਸਵੇਰ ਸ਼ਹਿਰ ਪਰਤ ਆਉਂਦਾ।

ਤੇਜਾ ਸਿੰਘ ਨੇ ਸਰਗੋਧੇ (ਰਾਵਲਪਿੰਡੀ) ਪਿੰਡ ਵਿਖੇ ੧੯੦੬ ਤੋਂ ੧੯੦੮ ਈ. ਤਕ ਜ਼ਿਲ੍ਹਾ ਬੋਰਡ ਅਧੀਨ ਮਿਡਲ ਸਕੂਲ 'ਚ ਪੜ੍ਹਦੇ ਸਮੇਂ ਵਿੱਦਿਅਕ, ਸਾਹਿਤਕ ਤੇ ਚਿੱਤਰਕਾਰੀ ਦੇ ਖੇਤਰ ਵਿਚ ਆਪਣੇ ਹੁਨਰ ਦਿਖਾਏ। ਉਨ੍ਹਾਂ ਦੇ ਰੌਸ਼ਨ ਦਿਮਾਗ ਤੋਂ ਸਕੂਲ ਦੇ ਮੁੱਖ ਅਧਿਆਪਕ ਕੁੰਦਨ ਲਾਲ ਨੇ ਪ੍ਰਸੰਨ ਹੋ ਕੇ ਤੇਜਾ ਸਿੰਘ ਨੂੰ ਅੰਗਰੇਜ਼ੀ ਦਾ ਚੋਣਵਾਂ ਸਾਹਿਤ ਪੜ੍ਹਨ ਲਈ ਨਾ ਕੇਵਲ ਪ੍ਰੇਰਿਆ, ਬਲਕਿ ਅਜਿਹਾ ਮਾਹੌਲ ਵੀ ਸਿਰਜਿਆ ਜਿੱਥੇ ਤੇਜਾ ਸਿੰਘ ਨੇ ਬੜੇ ਚਾਅ ਨਾਲ ਅੰਗਰੇਜ਼ੀ ਸਾਹਿਤ ਪੜ੍ਹਿਆ। ਮਾਸਟਰ ਜੀ ਦੀ ਪ੍ਰੇਰਨਾ ਸਦਕਾ ਉਨ੍ਹਾਂ ਨੇ 'ਗ੍ਰਿਮਜ਼ ਫ਼ੇਰੀ ਟੇਲਜ਼' (Grimms' Fairy Tales), 'ਰਾਬਿਨਸਨ ਕਰੂਸੋ' (Robinson Crusoe), 'ਹੇਰਵਾਰਡ ਦੀ ਵੇਕ' (Hereward the Wake), 'ਅਰੇਬੀਅਨ ਨਾਈਟਜ਼' (Arabian Nights) ਆਦਿ ਕਹਾਣੀ-ਸੰਗ੍ਰਹਿ ਤੇ ਨਾਵਲ ਬੜੀ ਸ਼ਿੱਦਤ ਨਾਲ ਪੜ੍ਹੇ। ਸੁਭਾਵਕ ਹੈ ਕਿ ਮਿਹਨਤ ਨਾਲ ਕੀਤੇ ਕੰਮ ਜ਼ਿੰਦਗੀ ਵਿਚ ਹਮੇਸ਼ਾਂ ਵਿਅਕਤੀ ਨੂੰ ਸਫਲਤਾ ਬਖਸ਼ਦੇ ਹਨ। ਤੇਜਾ ਸਿੰਘ ਵੀ ਸਤਵੀਂ ਜਮਾਤ ਵਿਚ ਪੜ੍ਹਦੇ ਹੋਏ ਅੰਗਰੇਜ਼ੀ ਦੇ ਲੇਖਕ ਵਜੋਂ ਉਭਰੇ। ਉਨ੍ਹਾਂ ਨੇ ਨਾ ਕੇਵਲ ਅੰਗਰੇਜ਼ੀ ਵਿਚ ਆਪਣੀ ਕਲਮ ਚਲਾਈ, ਬਲਕਿ ਧਾਰਮਿਕ ਖੇਤਰ ਵਿਚ ਵੀ ਸਿੱਖ ਇਤਿਹਾਸ ਦੇ ਚੋਣਵੇਂ ਵਿਸ਼ਿਆਂ (ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ) ਉਤੇ ਅੰਗਰੇਜ਼ੀ ਵਿਚ ਨਾਟਕ ਲਿਖੇ।

ਖਾਲਸਾ ਕਾਲਜ ਦਾ ਅਰੰਭ ਸੰਨ ੧੮੯੩ ਈ. ਵਿਚ ਸ੍ਰੀ ਅੰਮ੍ਰਿਤਸਰ ਦੀ ਪਾਵਨ ਧਰਤੀ ਉੱਤੇ ਮਿਡਲ ਸਕੂਲ ਦੇ ਰੂਪ ਵਿਚ ਹੋਇਆ ਤਾਂ ਆਪ ਨੇ ਇੱਥੇ ਨੌਵੀਂ ਜਮਾਤ ਵਿਚ ਦਾਖ਼ਲਾ ਲਿਆ। ਇੱਥੇ ਪੜ੍ਹਦੇ ਹੋਏ ਤੇਜਾ ਸਿੰਘ ਦੇ ਚਿੱਤਰਕਾਰੀ ਤੇ ਲਿਖਣ ਕਲਾ ਦੇ ਗੁਣ ਜਨਤਕ ਹੋ ਗਏ, ਜਿਨ੍ਹਾਂ ਨੂੰ ਦੇਖ ਕੇ ਸ. ਮਹਿੰਦਰ ਸਿੰਘ ਵਰਗੇ ਉੱਘੇ ਕਾਰੋਬਾਰੀ, ਤੇਜਾ ਸਿੰਘ ਨੂੰ ਆਪਣੀ ਫਰਮ ਦੇ ਗੱਤੇ ਦੇ ਡਿਜ਼ਾਈਨ ਕਟਵਾਉਣ ਬਦਲੇ ੨੦ ਰੁਪਏ ਮਹੀਨਾ ਦੇਣ ਲੱਗੇ। ਇਸੇ ਤਰ੍ਹਾਂ ਟੈਂਪਰੈਂਸ ਸੁਸਾਇਟੀ ਵੀ ਨਸ਼ਿਆਂ ਦੇ ਖ਼ਿਲਾਫ ਟ੍ਰੈਕਟ ਲਿਖਵਾਉਣ ਲਈ ਤੇਜਾ ਸਿੰਘ ਨੂੰ ੨੦ ਰੁਪਏ ਮਹੀਨਾ ਸੇਵਾ ਫਲ ਵਜੋਂ

ਦੇਣ ਲੱਗੀ। ਇਸ ਤੋਂ ਬਿਨਾਂ ਤੇਜਾ ਸਿੰਘ ਨੇ ਮਿਹਨਤ ਨਾਲ ਕੀਤੀ ਪੜ੍ਹਾਈ ਸਦਕਾ ਵਜੀਫੇ ਪ੍ਰਾਪਤ ਕੀਤੇ, ਜਿਨ੍ਹਾਂ ਨਾਲ ਘਰੇਗੀ ਲੋੜਾਂ ਅਤੇ ਪੜ੍ਹਾਈ ਦੇ ਖਰਚੇ ਵੀ ਪੂਰੇ ਹੁੰਦੇ ਰਹੇ। ਇਸ ਪ੍ਰਕਾਰ ਗ਼ਰੀਬ ਪਰਵਾਰ ਵਿਚ ਜਨਮਿਆ ਤੇਜਾ ਸਿੰਘ ਆਪਣੀ ਮਿਹਨਤ ਤੇ ਲਗਨ ਸਦਕਾ ਕਾਲਜ ਦੇ ਵਿਦਿਆਰਥੀ ਜੀਵਨ ਦੌਰਾਨ ਕਮਾਊ ਪੁੱਤ ਬਣ ਗਿਆ।

ਵਿਦਿਆਰਥੀ ਜੀਵਨ ਵਿਚ ਤੇਜਾ ਸਿੰਘ ਨੇ ਪੜ੍ਹਾਈ ਦੇ ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਥਾਂ ਸਹਿਤ ਸੰਥਿਆ ਪ੍ਰਾਪਤ ਕੀਤੀ। ਮਿਡਲ ਸਕੂਲ ਤੋਂ ਬਾਅਦ ਅੰਗਰੇਜ਼ਾਂ ਵੱਲੋਂ ਸਥਾਪਿਤ ਕੀਤੇ ਗੋਰਡਨ ਕਾਲਜ, ਰਾਵਲਪਿੰਡੀ ਵਿੱਚੋਂ ਬੀ.ਏ. ਦਾ ਨਤੀਜਾ ਆਉਣ ਤੋਂ ਪਹਿਲਾਂ ਹੀ, ਤੇਜਾ ਸਿੰਘ ਉੱਥੇ ਅੰਗਰੇਜ਼ੀ ਦੇ ਪ੍ਰੋਫ਼ੈਸਰ ਨਿਯੁਕਤ ਹੋਏ।

ਪੜ੍ਹਾਈ ਦਾ ਸ਼ੌਂਕ ਉਸੇ ਤਰ੍ਹਾਂ ਬਰਕਰਾਰ ਰਹਿਣ ਕਾਰਨ ਅਧਿਆਪਨ ਦੇ ਨਾਲ-ਨਾਲ ਅੰਗਰੇਜ਼ੀ ਵਿਸ਼ੇ ਵਿਚ ਐਮ.ਏ. ਪਾਸ ਕੀਤੀ। ਇਸੇ ਦੌਰਾਨ ਆਪ ਨੇ ਇਤਿਹਾਸ ਵੀ ਪੜ੍ਹਨਾ ਸ਼ੁਰੂ ਕੀਤਾ, ਕਿਉਂਕਿ ਗੋਰਡਨ ਕਾਲਜ ਵਿਖੇ ਅੰਗਰੇਜ਼ੀ ਅਤੇ ਇਤਿਹਾਸ ਪੜ੍ਹਾਉਣ ਦੀ ਜ਼ਿੰਮੇਵਾਰੀ ਮਿਲੀ। ਤੇਜਾ ਸਿੰਘ ਦਾ ਮੁੱਢ ਤੋਂ ਮਿਹਨਤੀ ਸੁਭਾਅ ਹੋਣ ਦੇ ਨਾਲ-ਨਾਲ ਇਨ੍ਹਾਂ ਨੂੰ ਬੋਲਣ ਦੇ ਗੁਣ ਦੀ ਧੁਰੋਂ ਬਖਸ਼ਿਸ਼ ਸੀ। ਆਪਣੇ ਮਨ ਭਾਉਂਦੇ ਵਿਸ਼ੇ ਪੜ੍ਹਾਉਣ ਕਾਰਨ ਕੁਝ ਹੀ ਦਿਨਾਂ ਵਿਚ ਨੌਜਵਾਨ ਪ੍ਰੋਫ਼ੈਸਰ ਅੰਦਰ ਬਜ਼ੁਰਗਾਂ ਵਾਲੀ ਸਿਆਣਪ ਆ ਗਈ।

ਗੋਰਡਨ ਕਾਲਜ, ਰਾਵਲਪਿੰਡੀ ਵਿਖੇ ਪੜ੍ਹਾਉਣ ਸਮੇਂ, ਉੱਥੋਂ ਦੀ ਸਿੰਘ ਸਭਾ ਦੇ ਗਿਆਨੀ ਸ਼ੇਰ ਸਿੰਘ ਅਤੇ ਸ. ਨਿਹਾਲ ਸਿੰਘ ਸੂਰੀ ਵਰਗੇ ਵਿਦਵਾਨਾਂ ਦੀ ਸੰਗਤ ਕਾਰਨ ਤੇਜਾ ਸਿੰਘ ਨੇ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ। ਉੱਥੇ ਦੇ ਹਫ਼ਤਾਵਾਰੀ ਦੀਵਾਨ ਵਿਚ ਸ੍ਰੀ ਜਪੁ ਜੀ ਸਾਹਿਬ ਦੀ ਨਵੀਨ ਵਿਆਖਿਆ ਕਰ ਕੇ ਆਪ ਨੇ ਸੰਗਤ ਦੀ ਅਸੀਸ ਪ੍ਰਾਪਤ ਕੀਤੀ।

ਗੋਰਡਨ ਕਾਲਜ ਵਿਚ ਰਹਿੰਦਿਆਂ ਅਜੇ ਮਸਾਂ ਪੰਜ ਕੁ ਸਾਲ ਹੀ ਬੀਤੇ ਸਨ ਕਿ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਦੇ ਪ੍ਰਿੰਸੀਪਲ ਵਾਦਨ ਸਾਹਿਬ ਪ੍ਰਿੰ. ਤੇਜਾ ਸਿੰਘ ਨੂੰ ਖਾਲਸਾ ਕਾਲਜ ਵਿਖੇ ਸੇਵਾ ਨਿਭਾਉਣ ਲਈ ਪ੍ਰੇਰਨ ਲੱਗੇ। ਉਨ੍ਹਾਂ ਦੀ ਪ੍ਰੇਰਨਾ ਸਦਕਾ ਆਖ਼ਰ ੧ ਮਾਰਚ, ੧੯੧੯ ਈ. ਨੂੰ ਤੇਜਾ ਸਿੰਘ ਨੇ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਸੇਵਾ ਸੰਭਾਲੀ। ਖਾਲਸਾ ਕਾਲਜ ਦੇ ਨਵ-ਨਿਯੁਕਤ ਪ੍ਰੋਫ਼ੈਸਰ ਦਾ ਸੁਆਗਤ ਬੜੇ ਪਿਆਰ ਭਰੇ ਸ਼ਬਦਾਂ ਵਿਚ ਕੀਤਾ ਗਿਆ।

ਖਾਲਸਾ ਕਾਲਜ ਦੇ ਸਟਾਫ਼, ਵਿਦਿਆਰਥੀਆਂ ਤੇ ਕਾਮਿਆਂ ਨਾਲ ਹੀ ਨਹੀਂ, ਸਗੋਂ ਇਸ ਦੀਆਂ ਇਮਾਰਤਾਂ ਤੇ ਦਰੱਖ਼ਤਾਂ ਨਾਲ ਵੀ ਇਨ੍ਹਾਂ ਦਾ ਦਿਲੋਂ ਪਿਆਰ ਹੋ ਗਿਆ ਸੀ। ਖਾਲਸਾ ਕਾਲਜ ਵਿਚ ਅਧਿਆਪਨ ਦੀ ਸੇਵਾ ਨਿਭਾ ਕੇ ਇਨ੍ਹਾਂ ਨੇ 'ਉਸਤਾਦ ਬਾਪ ਸਮਾਨ ਹੁੰਦੇ ਹਨ' ਦੀ ਅਖੌਤ ਨੂੰ ਸੱਚ ਕਰ ਕੇ ਦਿਖਾਇਆ। ਆਪ

ਨੇ ਜਦੋਂ ਖਾਲਸਾ ਕਾਲਜ ਛੱਡਿਆ ਤਾਂ ਸਾਥੀ ਪ੍ਰੋਫ਼ੈਸਰ ਤੇ ਵਿਦਿਆਰਥੀ ਬਹੁਤ ਮਾਯੂਸ ਹੋਏ। ਉਨ੍ਹਾਂ ਨੂੰ ਇਉਂ ਪ੍ਰਤੀਤ ਹੋਣ ਲਗਾ ਕਿ ਖਾਲਸਾ ਕਾਲਜ ਦੀ ਰੂਹ ਕਿਤੇ ਉਡਾਰੀ ਮਾਰ ਗਈ ਹੈ।

ਤੇਜਾ ਸਿੰਘ ਨੇ ਆਪਣੇ ਜੀਵਨ ਦਾ ਲੰਮਾ ਸਮਾਂ ਅਧਿਆਪਨ ਵਿਚ ਗੁਜ਼ਾਰਿਆ, ਜਿਨ੍ਹਾਂ ਵਿੱਚੋਂ ਪਹਿਲੇ ਪੰਜ ਸਾਲ ਗੋਰਡਨ ਕਾਲਜ, ਰਾਵਲਪਿੰਡੀ ਅਤੇ ਬਾਕੀ ੨੭ ਸਾਲ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਸੇਵਾ ਨਿਭਾਈ। ਉਹ ਆਪਣੇ ਅਧਿਆਪਨ ਦੀ ਮਿਸਾਲ ਆਪ ਹੀ ਸਨ। ਆਪਣੇ ੩੨ ਸਾਲ ਦੇ ਅਧਿਆਪਨ ਤਜ਼ਰਬੇ ਦੌਰਾਨ ਉਨ੍ਹਾਂ ਨੇ ਹਜ਼ਾਰਾਂ ਵਿਦਿਆਰਥੀਆਂ ਦੇ ਜੀਵਨ ਰੋਸ਼ਨ ਕੀਤੇ। ਇਨ੍ਹਾਂ ਵਿਦਿਆਰਥੀਆਂ ਨੇ ਤੇਜਾ ਸਿੰਘ ਤੋਂ ਪ੍ਰਾਪਤ ਕੀਤੇ ਗਿਆਨ ਦੀ ਲੋਅ ਅੱਗੇ ਜਗਾਈ। ਦੇਸ਼-ਵਿਦੇਸ਼ ਜਾ ਕੇ ਇਨ੍ਹਾਂ ਦੁਆਰਾ ਪੜ੍ਹਾਏ ਵਿਦਿਆਰਥੀਆਂ ਨੇ ਆਪਣੇ ਮੁਰਸ਼ਦ ਦਾ ਨਾਂ ਰੁਸ਼ਨਾਇਆ।

ਤੇਜਾ ਸਿੰਘ ਨੇ ਆਪਣੀ ਮਿਹਨਤ ਤੇ ਯੋਗਤਾ ਦੇ ਬਲਬੂਤੇ ਨਾ ਕੇਵਲ ਅਧਿਆਪਨ ਵਿਚ ਨਾਮਣਾ ਖੱਟਿਆ, ਸਗੋਂ ਪ੍ਰਬੰਧਕੀ ਕਾਰਜਾਂ ਵਿਚ ਵੀ ਆਪ ਨੇ ਅਮਿੱਟ ਛਾਪ ਛੱਡੀ। ਆਪਣੇ ਜੀਵਨ ਦੇ ਛੇ ਸਾਲ ਪ੍ਰਬੰਧਕੀ ਕਾਰਜਾਂ ਨੂੰ ਸਮਰਪਿਤ ਕਰ ਕੇ ਆਪ ਨੇ ਅਨੇਕ ਸੰਸਥਾਵਾਂ ਵਿਚ ਸੇਵਾ ਨਿਭਾਈ। ਇਨ੍ਹਾਂ ਵਿੱਚੋਂ ਖ਼ਾਲਸਾ ਕਾਲਜ, ਬੰਬਈ; ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਸ਼ਿਮਲਾ; ਪੰਜਾਬੀ ਵਿਭਾਗ (ਪੈਪਸੂ) ਪਟਿਆਲਾ; ਮਹਿੰਦਰਾ ਕਾਲਜ, ਪਟਿਆਲਾ ਅਤੇ ਵਿੱਦਿਆ ਵਿਭਾਗ (ਪੈਪਸੂ) ਪਟਿਆਲਾ ਖਾਸ ਮਹੱਤਤਾ ਰੱਖਦੇ ਹਨ।

ਇਨ੍ਹਾਂ ਵਿੱਚੋਂ ਖਾਲਸਾ ਕਾਲਜ, ਬੰਬਈ ਦੀ ਉਸਾਰੀ ਪਿੱਛੇ ਬੜੀ ਦਿਲਚਸਪ ਕਹਾਣੀ ਹੈ। ਗੱਲ ਕੁਝ ਇਉਂ ਹੋਈ ਕਿ ੨੦ਵੀਂ ਸਦੀ ਦੇ ਸ਼ੁਰੂ ਵਿਚ ਅਖੌਤੀ ਅਛੂਤਾਂ ਅੰਦਰ ਬਹੁਤ ਜ਼ਿਆਦਾ ਜਾਗ੍ਰਿਤੀ ਆਈ। ਉਸ ਸਮੇਂ ਅਛੂਤ ਲੋਕਾਂ ਦੇ ਆਗੂ ਡਾ. ਬੀ. ਆਰ. ਅੰਬੇਦਕਰ ਹਿੰਦੂ ਸਮਾਜ ਅੰਦਰ ਵਰਨ-ਵੰਡ ਦੇ ਸਖ਼ਤ ਵਿਰੋਧੀ ਸਨ। ਅਛੂਤ ਜਾਤਾਂ ਦੀ ਤਰਸਯੋਗ ਸਥਿਤੀ ਨੂੰ ਵਿਚਾਰਦੇ ਹੋਏ ਸੰਨ ੧੯੩੫-੩੬ ਈ. ਵਿਚ ਡਾ. ਅੰਬੇਦਕਰ ਨੇ ਆਪਣੇ ੮ ਕਰੋੜ ਅਨੁਯਾਈਆਂ ਸਣੇ, ਹਿੰਦੂ ਧਰਮ ਤਿਆਗ ਕੇ ਕੋਈ ਹੋਰ ਧਰਮ ਗ੍ਰਹਿਣ ਕਰਨ ਦਾ ਐਲਾਨ ਕੀਤਾ। ਸਿੱਟੇ ਵਜੋਂ ਭਾਰਤ ਦੇ ਸਾਰੇ ਧਰਮਾਂ-ਬੋਧੀ, ਜੈਨੀ, ਈਸਾਈ, ਇਸਲਾਮ ਅਤੇ ਸਿੱਖ ਧਰਮ ਦੇ ਪੈਰੋਕਾਰਾਂ ਨੇ ਕਥਿਤ ੮ ਕਰੋੜ ਅਛੂਤਾਂ ਨੂੰ ਆਪਣੇ ਵਿਚ ਸਮਾਅ ਲੈਣ ਦੀ ਕੋਸ਼ਿਸ਼ ਕੀਤੀ। ਸਿੱਖਾਂ ਵਲੋਂ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਨਨਕਾਣਾ ਸਾਹਿਬ ਨੇ ਇਕ ਵਫਦ ਮਹਾਂਰਾਸ਼ਟਰ ਵਿਚ ਗੁਰਮਤਿ ਪ੍ਰਚਾਰ ਕਰਨ ਹਿੱਤ ਭੇਜਿਆ। ਵਫਦ ਨੇ ਜਨਵਰੀ, ੧੯੩੬ ਈ. ਨੂੰ ਬੰਬਈ ਪਹੁੰਚ ਕੇ ਮਹਾਂਰਾਸ਼ਟਰ ਦੇ ਮੂਹਾਰ, ਮਾਂਗ, ਚਮਾਰ ਅਤੇ ਭੰਗੀ ਆਦਿ ਅਛੂਤ ਜਾਤਾਂ ਦੇ ਲੋਕਾਂ ਨੂੰ ਗੁਰਮਤਿ ਬਾਰੇ ਦੱਸਣ ਲਈ ਅੰਗਰੇਜ਼ੀ ਅਤੇ ਮਰੱਹਟੀ ਭਾਸ਼ਾ ਵਿਚ ਕੁਝ ਟ੍ਰੈਕਟ ਛਪਵਾ ਕੇ ਵੰਡੇ। ਉਨ੍ਹੀਂ ਦਿਨੀਂ ਮਹਾਂਰਾਸ਼ਟਰ ਦੀਆਂ ਇਨ੍ਹਾਂ ਅਛੂਤ ਜਾਤਾਂ

ਵੱਲੋਂ ਪੂਨੇ ਵਿਚ ਇਕ ਕਾਨਫਰੰਸ ਰੱਖੀ ਹੋਈ ਸੀ। ਇਸ ਮੌਕੇ ਸਿੱਖ ਧਰਮ ਅੰਦਰ ਸਮਾਨਤਾ ਤੇ ਅਭੇਦਤਾ ਦਾ ਅਮਲੀ ਸਬੂਤ ਦੇਣ ਲਈ ਪੂਨੇ ਕਾਨਫਰੰਸ ਦੇ ਪੰਡਾਲ ਲਾਗੇ ਬੰਬਈ ਅਤੇ ਪੂਨੇ ਦੀਆਂ ਸਿੰਘ ਸਭਾਵਾਂ ਨੇ ੧੧ ਅਤੇ ੧੨ ਜਨਵਰੀ, ੧੯੩੬ ਈ. ਨੂੰ ਗੁਰੂ ਕਾ ਲੰਗਰ ਲਗਾਇਆ, ਜਿਸ ਵਿਚ ਅਖੌਤੀ ਅਛੂਤ ਜਾਤਾਂ ਦੇ ਲੋਕਾਂ ਦੀਆਂ ਪੰਗਤਾਂ ਵਿਚ ਬੈਠ ਕੇ ਸੈਂਕੜੇ ਸਿੱਖਾਂ ਨੇ ਪਰਸ਼ਾਦਾ ਛਕਿਆ। ਇੱਥੋਂ ਤਕ ਕਿ ਲੰਗਰ ਬਣਾਉਣ ਅਤੇ ਵਰਤਾਉਣ ਵਾਲੇ ਵੀ ਅਖੌਤੀ ਅਛੂਤ ਲੋਕ ਤੇ ਕਈ ਸਿੱਖ ਸਨ। ਇਸ ਦ੍ਰਿਸ਼ ਦਾ ਕਥਿਤ ਅਛੂਤਾਂ ’ਤੇ ਬਹੁਤ ਚੰਗਾ ਪ੍ਰਭਾਵ ਪਿਆ, ਜਿਸ ਕਾਰਨ ਇਹ ਗੱਲ ਤਕਰੀਬਨ ਤੈਅ ਹੋਈ ਸਮਝੀ ਗਈ ਕਿ ਅਛੂਤ ਹੁਣ ਸਿੱਖ ਧਰਮ ਗ੍ਰਹਿਣ ਕਰ ਲੈਣਗੇ।

ਡਾ. ਅੰਬੇਦਕਰ ਨਾਲ ਜਦੋਂ ਇਸ ਮੁੱਦੇ ’ਤੇ ਗੱਲ ਕੀਤੀ ਗਈ ਤਾਂ ਉਨ੍ਹਾਂ ਸਰਬ ਹਿੰਦ ਸਿੱਖ ਮਿਸ਼ਨ ਕੋਲ ਅਖੌਤੀ ਅਛੂਤ ਵਿਦਿਆਰਥੀਆਂ ਲਈ ਇਕ ਕਾਲਜ ਅਤੇ ਪ੍ਰੈੱਸ ਚਲਾਉਣ ਦੀ ਮੰਗ ਰਖੀ। ਮਿਸ਼ਨ ਨੇ ਦੋਨੋਂ ਮੰਗਾਂ ਪ੍ਰਵਾਨ ਕਰ ਲਈਆਂ। ਦੂਜੇ ਪਾਸੇ, ਡਾ. ਅੰਬੇਦਕਰ ਦੇ ਆਪਣੇ ਸਾਥੀਆਂ ਸਣੇ ਸਿੱਖ ਧਰਮ ਧਾਰਨ ਕਰਨ ਦੀਆਂ ਗੱਲਾਂ ਜਦੋਂ ਹਿੰਦੂ ਲੀਡਰਾਂ ਤਕ ਪੁੱਜੀਆਂ, ਤਾਂ ਉਹ ਡਾ. ਅੰਬੇਦਕਰ ਦੇ ਇਸ ਫੈਸਲੇ ਵਿਚ ਰੁਕਾਵਟ ਪੈਦਾ ਕਰਨ ਦੀਆਂ ਕੋਝੀਆਂ ਚਾਲਾਂ ਸੋਚਣ ਲੱਗੇ। ਸਿੱਟੇ ਵਜੋਂ ਫਿਰਕੂ ਹਿੰਦੂ ਆਗੂਆਂ ਨੇ ਕਥਿਤ ਅਛੂਤਾਂ ਵਿੱਚੋਂ ਕਈ ਮੁਖੀ ਸੱਜਣਾਂ ਨੂੰ ਆਪਣੇ ਪ੍ਰਭਾਵ ਅਧੀਨ ਕਰ ਲਿਆ ਅਤੇ ਹਿੰਦੂ ਧਰਮ ਅੰਦਰ ਪ੍ਰਚਲਿਤ ਛੂਤ-ਛਾਤ ਨੂੰ ਹਮੇਸ਼ਾਂ ਲਈ ਖਤਮ ਕਰ ਕੇ ਗ਼ਰੀਬ ਅਛੂਤ ਲੋਕਾਂ ਨੂੰ ਬਰਾਬਰ ਦੇ ਹੱਕ ਦੇਣ ਦੇ ਝੂਠੇ ਵਾਅਦੇ ਕੀਤੇ। ਇਸ ਪ੍ਰਕਾਰ ਕਈ ਅਛੂਤ ਮੁਖੀਆਂ ਨੂੰ ਡਾ. ਅੰਬੇਦਕਰ ਨਾਲੋਂ ਤੋੜ ਕੇ ਇਕ ਵੱਖਰੀ 'ਹਰੀਜਨ' ਸੰਸਥਾ ਕਾਇਮ ਕੀਤੀ ਗਈ ਅਤੇ ਵੱਡੀ ਗਿਣਤੀ ਅਖੌਤੀ ਅਛੂਤਾਂ ਨੂੰ ਹਿੰਦੂ ਧਰਮ ਵਿਚ ਹੀ ਰਹਿਣਾ ਪ੍ਰਵਾਨ ਕਰਵਾ ਲਿਆ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਗਾਂਧੀ ਨੇ ਮਰਨ ਵਰਤ ਦਾ ਦਿਖਾਵਾ ਕਰ ਕੇ ਸਰਕਾਰ ’ਤੇ ਅਛੂਤ ਜਾਤਾਂ ਨੂੰ ਪਛੜੀਆਂ ਹਿੰਦੂ ਸ਼੍ਰੇਣੀਆਂ ਐਲਾਨ ਕੇ ਉਨ੍ਹਾਂ ਨੂੰ ਵਿਸ਼ੇਸ਼ ਰਿਆਇਤਾਂ ਦੇਣ ਬਾਰੇ ਦਬਾਉ ਪਾਇਆ। ਉਸ ਦੇ ਮਨ ਅੰਦਰ ਇਹ ਭੈਅ ਸੀ ਕਿ ਜੇਕਰ ੮ ਕਰੋੜ ਅਛੂਤ ਸਿੱਖ ਬਣ ਜਾਂਦੇ ਹਨ ਤਾਂ ਦੇਸ਼ ਅੰਦਰ ਇਕ ਵੱਡੀ ਅਕਲੀਅਤ (ਘੱਟ ਗਿਣਤੀ ਕੌਮ) ਖੜ੍ਹੀ ਹੋ ਜਾਵੇਗੀ, ਜਿਸ ਦਾ ਹਿੰਦੂਆਂ ’ਤੇ ਸਮੁੱਚੇ ਤੌਰ 'ਤੇ ਬਹੁਤ ਮੰਦਾ ਅਸਰ ਹੋਵੇਗਾ। ਪੰਡਿਤ ਮਦਨ ਮੋਹਨ ਮਾਲਵੀਆ ਵਾਇਸਰਾਏ ਉਸ ਸਮੇਂ ਹਿੰਦ ਦੀ ਐਗਜ਼ੈਕਟਿਵ ਕੌਂਸਲ ਦਾ ਮੈਂਬਰ ਸੀ। ਉਸ ਦੁਆਰਾ ਜ਼ੋਰ ਪਾਉਣ 'ਤੇ ਸਰਕਾਰ ਵੱਲੋਂ ਅਖੌਤੀ ਅਛੂਤਾਂ ਨੂੰ ਹਿੰਦੂ ਪੱਛੜੀਆਂ ਸ਼੍ਰੇਣੀਆਂ ਹੋਣ ਨਾਤੇ ਵਿਸ਼ੇਸ਼ ਰਿਆਇਤਾਂ ਦੇਣ ਦਾ ਐਲਾਨ ਕਰ ਦਿੱਤਾ ਗਿਆ। ਇਸ ਗੱਲ ਨੇ ਡਾ. ਅੰਬੇਦਕਰ ਨੂੰ ਵੀ ਪ੍ਰਭਾਵਿਤ ਕੀਤਾ, ਜਿਸ ਲਈ ਸਿੱਖ ਬਣਨ ਵਾਲੀ ਸੋਚ ਉਸ ਦੇ ਮਨੋ ਜਾਂਦੀ ਰਹੀ। ਇਸ ਦੇ ਨਾਲ ਹੀ ਡਾ. ਅੰਬੇਦਕਰ ਦਾ ਸਿੱਖਾਂ ਪ੍ਰਤੀ ਅਤੇ ਖਾਲਸਾ ਕਾਲਜ ਪ੍ਰਤੀ ਰਵੱਈਆ ਵੀ ਬਦਲ

ਗਿਆ। ਇਸ ਤਰ੍ਹਾਂ ਬੰਬਈ ਵਿਖੇ ਖਾਲਸਾ ਕਾਲਜ ਖੋਲ੍ਹਣ ਵਾਲੀ ਕਹਾਣੀ ਦਾ ਉਂਞ ਤਾਂ ਭਾਵੇਂ ਭੋਗ ਪੈ ਗਿਆ, ਪਰੰਤੂ ਉਸ ਸਥਿਤੀ ਵਿਚ ਕਾਲਜ ਨਾ ਖੁੱਲ੍ਹਣਾ ਸਿੱਖ ਕੌਮ ਲਈ ਵੱਡੀ ਨਮੋਸ਼ੀ ਦਾ ਕਾਰਨ ਬਣ ਸਕਦਾ ਸੀ। ਇਸ ਲਈ ਕੁਝ ਸਮੇਂ ਦੇ ਵਿਚਾਰ-ਵਟਾਂਦਰੇ ਮਗਰੋਂ ਸਿੱਖ ਵਿਚਾਰਵਾਨਾਂ ਵਿਚ ਕਾਲਜ ਸ਼ੁਰੂ ਕਰਨ ਦਾ ਫੈਸਲਾ ਹੋਇਆ।

ਸਿਟੇ ਵਜੋਂ ਖ਼ਾਲਸਾ ਕਾਲਜ, ਬੰਬਈ ਭਾਵੇਂ ਸ਼ੁਰੂ ਤਾਂ ਹੋ ਗਿਆ, ਪਰੰਤੂ ਵਿਦਿਆਰਥੀਆਂ ਦੀ ਘੱਟ ਭਰਤੀ ਕਾਰਨ ਘਾਟੇ ਵਿਚ ਚੱਲਣ ਲੱਗਾ। ਕਾਲਜ ਦੀ ਡੁਬਦੀ ਬੇੜੀ ਨੂੰ ਬੰਨੇ ਲਾਉਣ ਲਈ ਪ੍ਰਿੰ. ਤੇਜਾ ਸਿੰਘ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਕਾਲਜ ਦਾ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ। ਬੇਸ਼ਕ ਉਸ ਸਮੇਂ ਕਾਲਜ ਆਪਣੇ ਅੰਤਲੇ ਸਾਹਾਂ ਉਤੇ ਸੀ, ਪਰੰਤੂ ਦੇਖਦੇ ਹੀ ਦੇਖਦੇ ਕਾਲਜ ਬੁਲੰਦੀਆਂ ਛੂਹਣ ਲੱਗਾ। ਅਸਲ ਵਿਚ ਪ੍ਰਿੰ. ਤੇਜਾ ਸਿੰਘ ਦਾ ਅਕਾਦਮਿਕ ਕੱਦ ਹੀ ਇੰਨਾ ਉਚਾ ਸੀ ਕਿ ਪੰਜਾਬ ਤੋਂ ਬਾਹਰ ਵੀ ਆਪ ਦੀ ਵਿਦਵਤਾ ਦੇ ਚਰਚੇ ਸਨ। ਇਸ ਕਾਰਨ ਬੰਬਈ ਪਹੁੰਚਣ ਉੱਤੇ ਹਿੰਦੂ ਤੇ ਮੁਸਲਮਾਨ ਸੰਸਥਾਵਾਂ ਵੱਲੋਂ ਆਪ ਨੂੰ ਵਿਸ਼ੇਸ਼ ਭਾਸ਼ਣਾਂ ਦੇ ਬੁਲਾਵੇ ਆਉਣੇ ਸ਼ੁਰੂ ਹੋਏ। ਆਪ ਉਨ੍ਹਾਂ ਦੇ ਸਮਾਗਮਾਂ ਵਿਚ ਜਾ ਕੇ ਸ਼ਾਮਲ ਹੁੰਦੇ ਰਹੇ। ਫਲਸਰੂਪ, ਖਾਲਸਾ ਕਾਲਜ ਦੇ ਸਮਾਗਮਾਂ ਵਿਚ ਬੰਬਈ ਦੇ ਸਾਰੇ ਪਤਵੰਤੇ ਸੱਜਣ ਸ਼ਾਮਲ ਹੋਣ ਲਗੇ। ਪ੍ਰਿੰ. ਤੇਜਾ ਸਿੰਘ ਦੀ ਭਾਸ਼ਣ ਕਲਾ ਦੇ ਜੌਹਰ ਦੇਖ ਕੇ ਕਈ ਵੱਡੀਆਂ ਹਸਤੀਆਂ ਉਨ੍ਹਾਂ ਦੀਆਂ ਦੀਵਾਨੀਆਂ ਹੋ ਗਈਆਂ।

ਬੰਬਈ ਦੇ ਹਿੰਦੀ ਪ੍ਰਾਂਤਕ ਸੰਮੇਲਨ ਸਮੇਂ ਆਪ ਨੂੰ ਸੁਆਗਤੀ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਆਪ ਨੇ ਗਵਰਨਰ, ਬੰਬਈ ਦੀ ਪ੍ਰਧਾਨਗੀ ਹੇਠ ਸਿੱਖ-ਸਾਹਿਤ ਤੇ ਸੂਫ਼ੀ-ਸਾਹਿਤ ਦੇ ਵਿਸ਼ਿਆਂ ਉੱਤੇ ਭਾਸ਼ਣ ਦਿੱਤੇ। 'ਫ਼ਰੀ ਪ੍ਰੈਸ ਜਰਨਲ' (Free Press Journal), 'ਦੀ ਬੰਬੇ ਕਰਾਨੀਕਲ' (The Bombay Chronicle) ਤੇ 'ਦੀ ਟਾਈਮਜ਼ ਆਫ਼ ਇੰਡੀਆ' (The Times of India) ਵਰਗੀਆਂ ਅਖ਼ਬਾਰਾਂ ਵਿਚ ਆਪ ਨੇ ਅਣਗਿਣਤ ਲੇਖ ਲਿਖੇ। ਨਤੀਜੇ ਵਜੋਂ ਸ੍ਰੀ ਮੁਰਾਰਜੀ ਦੇਸਾਈ ਵਰਗੇ ਆਗੂ ਸਿੱਖਾਂ ਦੇ ਮਸਲਿਆਂ ਬਾਰੇ ਆਪ ਦੀ ਸਲਾਹ ਲੈਣ ਲੱਗ ਗਏ। ਇਨ੍ਹਾਂ ਸਰਗਰਮੀਆਂ ਦੇ ਨਤੀਜੇ ਵਜੋਂ ਖਾਲਸਾ ਕਾਲਜ ਸਾਹਿਤਕ, ਸਭਿਆਚਾਰਕ ਤੇ ਧਾਰਮਿਕ ਗਤੀਵਿਧੀਆਂ ਦਾ ਕੇਂਦਰ ਬਣ ਗਿਆ। ਵਿਦਿਆਰਥੀਆਂ ਦੀ ਗਿਣਤੀ ਇਕ ਹਜ਼ਾਰ ਤੋਂ ਵਧ ਕੇ ਢਾਈ ਹਜ਼ਾਰ ਤਕ ਪਹੁੰਚ ਗਈ ਅਤੇ ਖਾਲਸਾ ਕਾਲਜ, ਜਿਹੜਾ ਕਿਸੇ ਸਮੇਂ ਮਾਲੀ ਤੌਰ ਉੱਤੇ ਘਾਟੇ ਵਿਚ ਚੱਲਦਾ ਰਿਹਾ ਸੀ, ਪ੍ਰਿੰ. ਤੇਜਾ ਸਿੰਘ ਦੇ ਆਉਣ ਨਾਲ ਮੁਨਾਫੇ ਵਾਲਾ ਬਣ ਗਿਆ।

■

# ਸਿੰਘ ਸਭਾ ਲਹਿਰ ਦਾ ੧੫੦ ਸਾਲਾ ਸਥਾਪਨਾ ਦਿਵਸ ਕਿਵੇਂ ਮਨਾਈਏ?

*-ਡਾ. ਇੰਦਰਜੀਤ ਸਿੰਘ ਗੋਗੋਆਣੀ**

'ਸਿੰਘ ਸਭਾ ਲਹਿਰ' ਦਾ ਸਿੱਖ ਇਤਿਹਾਸ ਵਿਚ ਇੱਕ ਅਹਿਮ ਸਥਾਨ ਹੈ। ਇਸ ਦੀ ਸ਼ੁਰੂਆਤ ਦੇ ਪਿਛੋਕੜ ਦਾ ਇਤਿਹਾਸ ਵਾਚੀਏ ਤਾਂ ੨੭ ਜੂਨ, ੧੮੩੯ ਈ. ਨੂੰ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਏ। ਸਿੱਖ ਰਾਜ ਇੱਕ ਦਹਾਕੇ ਵਿਚ ਖੇਰੂੰ-ਖੇਰੂੰ ਹੋ ਗਿਆ। ੨੯ ਮਾਰਚ, ੧੮੪੯ ਈ. ਨੂੰ ਲਾਰਡ ਡਲਹੌਜੀ ਦੀ ਸਰਕਾਰ ਨੇ ਪੰਜਾਬ ਨੂੰ ਭਾਰਤੀ ਬ੍ਰਿਟਿਸ਼ ਸਾਮਰਾਜ ਵਿਚ ਸ਼ਾਮਲ ਕਰਨ ਦਾ ਐਲਾਨ ਕਰ ਦਿੱਤਾ। ਅੰਗਰੇਜ਼ਾਂ ਦਾ ਹੁਣ ਸਮੁੱਚੇ ਪੰਜਾਬ ਉਪਰ ਕਬਜ਼ਾ ਹੋ ਜਾਣ ਕਰਕੇ ਉਨ੍ਹਾਂ ਨੇ ਈਸਾਈ ਮਿਸ਼ਨਰੀਆਂ ਨੂੰ ਹਰ ਪੱਖੋਂ ਮਜ਼ਬੂਤ ਕੀਤਾ। ਉਹ ਹਿੰਦੂ, ਮੁਸਲਿਮ ਤੇ ਸਿੱਖਾਂ ਦਾ ਸਮਾਜਿਕ ਪਤਨ ਕਰਨ ਲਈ ਇਨ੍ਹਾਂ ਦੇ ਰਸਮਾਂ ਰੀਤਾਂ ਨੂੰ ਨਿਰਾਰਥਕ ਸਿੱਧ ਕਰਦੇ ਅਤੇ ਅੰਗਰੇਜ਼ੀ ਰਾਜ ਦੀਆਂ ਚੰਗਿਆਈਆਂ ਦਾ ਪ੍ਰਚਾਰ ਕਰ ਕੇ ਆਪਣੇ ਧਰਮ ਦੇ ਹੱਕ ਵਿਚ ਪ੍ਰੇਰਦੇ। ਨਵੇਂ ਨਵੇਂ ਸਕੂਲ ਕਾਲਜ ਖੋਲ੍ਹੇ ਗਏ, ਜਿਨ੍ਹਾਂ ਵਿਚ ਪੜ੍ਹਾਈ ਦੇ ਨਾਲ-ਨਾਲ ਇਸਾਨੀਅਤ ਦਾ ਵੀ ਪ੍ਰਚਾਰ ਕੀਤਾ ਜਾਂਦਾ। ਉਧਰ ੧੮੫੩ ਈ. ਵਿਚ ਮਹਾਰਾਜਾ ਦਲੀਪ ਸਿੰਘ ਨੂੰ ਵੀ ਈਸਾਈ ਧਰਮ ਵਿਚ ਸ਼ਾਮਲ ਕਰ ਲਿਆ ਗਿਆ। ਸ੍ਰੀ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਤਰਨ ਤਾਰਨ ਸਾਹਿਬ ਦੇ ਪ੍ਰਸਿੱਧ ਗੁਰਦੁਆਰਾ ਸਾਹਿਬ ਸਰਕਾਰ ਦੇ ਪ੍ਰਬੰਧ ਅਧੀਨ ਹੋ ਗਏ। ਸਿੱਖ ਸਮਾਜ ਵਿਚ ਗੁਰਮਤਿ ਦੀ ਥਾਂ ਮਨਮਤਿ ਵੱਧ ਗਈ ਸੀ।

ਜਦ ੧੮੭੩ ਵਿਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਧਰਮ ਵਿਚ ਸ਼ਾਮਲ ਹੋਣ ਦੀ ਇੱਛਾ ਜ਼ਾਹਰ ਕੀਤੀ ਤਾਂ ਦਰਦਵੰਦ ਸਿੱਖਾਂ ਨੂੰ ਹੁਣ ਪਾਣੀ ਸਿਰਾਂ ਤੋਂ ਲੰਘਦਾ ਜਾਪਿਆ। ਇਸ ਸਮੁੱਚੇ ਵਰਤਾਰੇ ਸਦਕਾ ਸਿੰਘ ਸਭਾ ਦੀ ਪਹਿਲੀ ਮੀਟਿੰਗ ਦੁਸਹਿਰੇ ਵਾਲੇ ਦਿਨ ੧ ਅਕਤੂਬਰ, ੧੮੭੩ ਈ. ਨੂੰ ਦੁਪਹਿਰ ੨:੦੦ ਵਜੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਸਥਾਨ 'ਤੇ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਸੀ। ਇਸ ਵਿਚ ਪੁਜਾਰੀ, ਮਹੰਤ, ਗਿਆਨੀ, ਗ੍ਰੰਥੀ, ਉਦਾਸੀ, ਨਿਰਮਲੇ ਤੇ ਪ੍ਰਮੁੱਖ ਸਰਦਾਰ ਸ਼ਾਮਲ ਹੋਏ। ਇਸ ਸਮੇਂ ਸ. ਠਾਕੁਰ ਸਿੰਘ ਸੰਧਾਵਾਲੀਆ ਪ੍ਰਧਾਨ ਅਤੇ ਗਿਆਨੀ ਗਿਆਨ ਸਿੰਘ ਜੀ ਸਕੱਤਰ ਨਿਯੁਕਤ ਕੀਤੇ ਗਏ। ਬਹੁਤ ਉਤਸ਼ਾਹ ਨਾਲ ਕੌਮੀ ਕਾਰਜ ਸ਼ੁਰੂ ਹੋਏ। ਜਦ ਕੁਝ ਸਾਲਾਂ ਵਿਚ ਸਿੰਘ ਸਭਾ ਦਾ ਉਤਸ਼ਾਹ ਮੱਠਾ ਪਿਆ ਤਾਂ ਪ੍ਰੋ. ਗੁਰਮੁਖ ਸਿੰਘ ਤੇ ਗਿ. ਦਿੱਤ ਸਿੰਘ ਦੇ ਉੱਦਮ ਸਦਕਾ ੨ ਨਵੰਬਰ, ੧੮੭੯ ਈ. ਨੂੰ ਸ੍ਰੀ ਅੰਮ੍ਰਿਤਸਰ ਦੇ ਸਮਾਨ ਸਿੰਘ ਸਭਾ ਲਾਹੌਰ ਸਥਾਪਤ ਹੋਈ। ਸਿੰਘ ਸਭਾ ਦੀਆਂ ਦੇਸ਼-ਵਿਦੇਸ਼ ਵਿਚ ਬਹੁਤ ਸ਼ਾਖਾਵਾਂ ਸਥਾਪਿਤ ਹੋਈਆਂ। ਜਦ ਸਿੰਘ ਸਭਾਵਾਂ ਵੱਡੀ ਗਿਣਤੀ

*ਪ੍ਰਿੰਸੀਪਲ, ਖਾਲਸਾ ਕਾਲਜ ਸੀ: ਸੈ: ਸਕੂਲ, ਸ੍ਰੀ ਅੰਮ੍ਰਿਤਸਰ। ਮੋ : +੯੧੯੮੧੫੯-੮੫੫੫੯

ਵਿਚ ਸਥਾਪਤ ਹੋ ਗਈਆਂ ਤਾਂ ੧੮੮੩ ਵਿਚ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੀ ਸਥਾਪਨਾ ਹੋਈ ਪਰ ਕੁਝ ਸਿਧਾਂਤਕ ਵਖਰੇਵਾਂ ਹੋਣ ਕਰਕੇ ੧੮੮੬ ਈ. ਵਿਚ ਵੱਖਰਾ ਖ਼ਾਲਸਾ ਦੀਵਾਨ ਲਾਹੌਰ ਵੀ ਸਥਾਪਤ ਹੋਇਆ। ਭਾਵੇਂ ਸਿੰਘ ਸਭਾ ਅੰਮ੍ਰਿਤਸਰ ਤੇ ਲਾਹੌਰ ਵਿਚ ਧੜੇਬੰਦੀਆਂ ਵੀ ਸਨ ਪਰ ਫਿਰ ਵੀ ਕੌਮੀ ਉਦੇਸ਼ ਸਾਂਝੇ ਸਨ ਜਿਵੇਂ:- ਸਿੱਖ ਧਰਮ ਦੀ ਵਿਲੱਖਣਤਾ ਸਥਾਪਤ ਰਹੇ ਤੇ ਕੁਰੀਤੀਆਂ ਦੂਰ ਹੋਣ, ਨਿਰੋਲ ਗੁਰਮਤਿ ਦਾ ਪ੍ਰਚਾਰ ਹੋਵੇ, ਗੁਰਮੁਖੀ ਦਾ ਪ੍ਰਚਾਰ ਪੁਸਤਕਾਂ, ਅਖ਼ਬਾਰਾਂ ਤੇ ਰਸਾਲਿਆਂ ਰਾਹੀਂ ਕੀਤਾ ਜਾਵੇ। ਗੁਰਦੁਆਰਿਆਂ ਦੇ ਪ੍ਰਬੰਧ 'ਚ ਸੁਧਾਰ ਕਰਨਾ ਅਤੇ ਨਵੀਆਂ ਸਿੰਘ ਸਭਾਵਾਂ ਦੀ ਸਥਾਪਨਾ। ਹਸਪਤਾਲ ਖੋਲ੍ਹ ਕੇ ਗਰੀਬਾਂ ਦੀ ਮਦਦ ਕਰਨੀ, ਨਵੇਂ ਸਕੂਲ ਕਾਲਜ ਸਥਾਪਤ ਕਰਨੇ। ਸਿੱਖ ਨੌਜਵਾਨਾਂ ਵਿਚ ਸਿੱਖੀ ਦ੍ਰਿੜ੍ਹ ਕਰਵਾਉਣੀ।

ਇਨ੍ਹਾਂ ਸਮਿਆਂ 'ਚ ਬਾਬਾ ਖੇਮ ਸਿੰਘ ਬੇਦੀ, ਪ੍ਰੋ. ਗੁਰਮੁਖ ਸਿੰਘ, ਗਿ. ਦਿੱਤ ਸਿੰਘ, ਭਾਈ ਜਵਾਹਰ ਸਿੰਘ, ਸ. ਠਾਕੁਰ ਸਿੰਘ ਸੰਧਾਵਾਲੀਆ, ਗਿਆਨੀ ਗਿਆਨ ਸਿੰਘ, ਕੰਵਰ ਬਿਕਰਮ ਸਿੰਘ, ਭਾਈ ਮਈਆ ਸਿੰਘ ਆਦਿ ਸਿੱਖਾਂ ਨੇ ਚੰਗਾ ਉੱਦਮ ਅਤੇ ਫ਼ਖਰਯੋਗ ਕਾਰਜ ਕੀਤਾ। ਸਿੰਘ ਸਭਾ ਲਹਿਰ ਦਾ ਸਦਕਾ ਗੁਰਬਾਣੀ ਦੀ ਟੀਕਾਕਾਰੀ, ਨਵੀਨ ਵਿਆਖਿਆਕਾਰੀ, ਇਤਿਹਾਸਕਾਰੀ, ਨਵੀਆਂ ਪੁਸਤਕਾਂ ਦੀ ਪ੍ਰਕਾਸ਼ਨਾ, ਅਖ਼ਬਾਰਾਂ ਰਾਹੀਂ ਧਰਮ ਪ੍ਰਚਾਰ ਤੇ ਸਮਾਜ ਸੁਧਾਰ ਦੀ ਲਹਿਰ ਚੱਲ ਪਈ। ਖ਼ਾਲਸਾ ਸਕੂਲਾਂ/ਕਾਲਜਾਂ ਦੀ ਸਥਾਪਨਾ ਤੋਂ ਲੈ ਕੇ ਗੁਰਦੁਆਰਿਆਂ ਦੀ ਮਰਯਾਦਾ ਵਿਚ ਸੁਧਾਰ, ਸਿੱਖ ਸੰਸਕਾਰਾਂ ਵਿਚ ਗੁਰਮਤੀ ਰੰਗਤ ਤੇ ਸਿੱਖ ਰਹਿਤ ਮਰਯਾਦਾ ਦੀ ਬਣਤਰ ਦਾ ਖ਼ਾਕਾ ਤਿਆਰ ਹੋਣਾ ਸ਼ੁਰੂ ਹੋ ਗਿਆ। ਇਨ੍ਹਾਂ ਦੀ ਪੁਸ਼ਟੀ ਖ਼ਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕੀ ਲੇਖਾਂ ਅਤੇ ਪਾਠਕਾਂ ਦੇ ਸਵਾਲ-ਜਵਾਬ ਵਾਲੇ ਕਾਲਮਾਂ ਤੋਂ ਹੋ ਜਾਂਦੀ ਹੈ।

ਇਸ ਸਾਲ ਅਕਤੂਬਰ ੨੦੨੩ ਵਿਚ ਸਿੰਘ ਸਭਾ ਲਹਿਰ ਦੀ ਸਥਾਪਨਾ (੧ ਅਕਤੂਬਰ, ੧੮੭੩) ਦਾ ੧੫੦ ਸਾਲਾ ਦਿਵਸ ਦੇਸ਼-ਵਿਦੇਸ਼ ਵਿਚ ਉਤਸ਼ਾਹ ਨਾਲ ਮਨਾਇਆ ਜਾ ਰਿਹਾ ਹੈ। ਇਹ ਠੀਕ ਹੈ ਕਿ ਸਾਡਾ ਸ਼ਤਾਬਦੀਆਂ ਮਨਾਉਣ ਦਾ ਇੱਕ ਪਰੰਪਰਾਗਤ ਢੰਗ ਤਰੀਕਾ ਹੈ ਪਰ ਇਨ੍ਹਾਂ ਸਮਾਗਮਾਂ ਵਿੱਚੋਂ ਭਵਿੱਖ ਦੀ ਇੱਕ ਵੱਡੀ ਯੋਜਨਾ ਵੀ ਤਿਆਰ ਹੋਣੀ ਚਾਹੀਦੀ ਹੈ। ਸਿੰਘ ਸਭਾ ਲਹਿਰ ਹਕੀਕਤ ਰੂਪ ਵਿਚ ਇੱਕ ਵੱਡੀ ਸੁਧਾਰਕ ਲਹਿਰ ਸੀ ਤੇ ਇਸ ਲਹਿਰ ਤੋਂ ਸੇਧ ਲੈ ਕੇ ਸਮੂਹ ਸਿੱਖ ਜਥੇਬੰਦੀਆਂ ਨੂੰ ਸਮਕਾਲੀ ਸਮੱਸਿਆਵਾਂ ਦੇ ਸਮਾਧਾਨ ਲਈ ਇੱਕ ਪੰਥਕ ਏਜੰਡਾ ਜ਼ਰੂਰ ਅਪਨਾਉਣਾ ਚਾਹੀਦਾ ਹੈ।

ਜਗਿਆਸੂ ਦਾ ਸਵਾਲ ਕਿ ਕੀ ਕੀਤਾ ਜਾ ਸਕਦਾ ਹੈ? ਪਹਿਲੀ ਗੱਲ ਕਿ ਜਥੇਬੰਦਕ ਤੌਰ 'ਤੇ ਇੱਕ ਵਿਚਾਰਕ ਗਰੁੱਪ (Think Tank) ਹੋਣਾ ਚਾਹੀਦਾ ਹੈ। ਘੱਟੋ ਘੱਟ ਅਗਲੇ ਪੰਜਾਹ ਸਾਲਾਂ ਦਾ ਸਾਡਾ ਕਰਨਯੋਗ ਏਜੰਡਾ ਤੇ ਮਿਸ਼ਨ ਮਿਥਿਆ ਜਾਵੇ। ਸਿੱਖਾਂ ਨੂੰ ਆਪਣੀ ਹੋਂਦ ਤੇ ਸੰਸਥਾਵਾਂ ਦੀ ਸੁਰੱਖਿਆ ਲਈ 'ਕੱਠ ਲੋਹੇ ਦੀ ਲੱਠ' ਵਾਂਗ ਆਪਸੀ ਏਕਤਾ ਦੀ ਜ਼ਰੂਰਤ ਹੈ। ਸਿੱਖ ਨੌਜਵਾਨ ਸ਼ਕਤੀ ਨੂੰ ਜੋੜਨ ਲਈ ਸਭਾਵਾਂ, ਸਿੱਖ ਬੀਬੀਆਂ, ਬਜ਼ੁਰਗ, ਵਿਦਵਾਨਾਂ ਦੀਆਂ ਸਭਾਵਾਂ, ਗੁਰਮੁਖੀ ਦੇ ਪ੍ਰਚਾਰ ਪਾਸਾਰ ਤੇ ਰੋਜ਼ਗਾਰ ਦਾ ਪੱਖ ਵੀ ਵਿਚਾਰਨਾ ਚਾਹੀਦਾ ਹੈ। ਇੱਕ

ਜਥੇਬੰਦਕ ਧਰਮ ਤਾਂ ਹੀ ਸ਼ਕਤੀਸ਼ਾਲੀ ਰਹਿ ਸਕਦਾ ਹੈ ਜੇਕਰ ਉਸਦੀਆਂ ਪਰੰਪਰਾਵਾਂ ਤੇ ਸਥਾਪਤ ਮਰਯਾਦਾਵਾਂ ਉਪਰ ਸਭ ਪਹਿਰਾ ਦੇਣ। ਇੱਕ ਗੱਲ ਪੱਕੀ ਕਿ ਯੁੱਗ ਅਨੁਸਾਰ ਸੰਕੀਰਣਤਾ ਤੇ ਨਫਰਤਵਾਦੀ ਸੋਚ ਹਰੇਕ ਧਰਮ ਲਈ ਘਾਤਕ ਹੋਵੇਗੀ, ਜਿਸ ਤੋਂ ਅੱਜ ਸਭਨਾਂ ਧਰਮੀਆਂ ਨੂੰ ਬਚਣ ਦੀ ਲੋੜ ਹੈ।

ਸਿੰਘ ਸਭਾ ਲਹਿਰ ਦੇ ਅਖ਼ਬਾਰ ਤੇ ਸਾਹਿਤ ਦਾ ਅਧਿਐਨ ਕਰੀਏ ਤਾਂ ਸਾਡੇ ਪੁਰਖਿਆਂ ਦਾ ਪਾਖੰਡਵਾਦ ਤੇ ਸਿੱਖ ਵਿਰੋਧੀ ਮਾਨਸਿਕਤਾ ਨਾਲ ਤਾਂ ਵਿਰੋਧਾਭਾਸ ਸੀ ਪਰ ਸਾਡੇ ਸਮਕਾਲੀ ਵਾਦ-ਵਿਵਾਦਾਂ ਵਾਂਗ ਆਪਸੀ ਸਿਧਾਂਤਕ ਝਗੜਾ ਨਹੀਂ ਸੀ। ਅੱਜ ਸਾਡੇ ਸ੍ਰੋਤ ਗ੍ਰੰਥ, ਪੰਥਕ ਅਰਦਾਸ, ਨਿੱਤਨੇਮ ਤੇ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ, ਸਰੋਵਰ, ਮਰਯਾਦਾ ਆਦਿ ਹੀ ਤਰਕਵਾਦ ਦੀ ਭੇਟ ਚੜ੍ਹ ਰਹੇ ਹਨ। ਬੀਤੇ ਸਾਲਾਂ ਤੋਂ ਸਿੱਖਾਂ ਵਿਚ ਸੋਸ਼ਲ ਮੀਡੀਏ ਰਾਹੀਂ ਇੱਕ ਦੂਜੇ ਨੂੰ ਨੀਵਾਂ ਦਿਖਾ ਕੇ ਵੱਡੇ ਹੋਣ ਦਾ ਭਰਮ ਪਾਲਿਆ ਜਾ ਰਿਹਾ ਹੈ। ਕੁਝ ਲੋਕ ਗਿਣੀ ਮਿਥੀ ਸਾਜ਼ਿਸ਼ ਅਧੀਨ ਨਕਲੀ (Fake) ਆਈ.ਡੀ ਬਣਾ ਕੇ ਸਾਡੀ ਹਰ ਮਰਯਾਦਾ, ਸੰਸਥਾ, ਜਥੇਬੰਦੀ ਜਾਂ ਧਰਮੀ ਤੇ ਕੁਰਬਾਨੀ ਵਾਲੀਆਂ ਸ਼ਖ਼ਸੀਅਤਾਂ ਬਾਰੇ ਅਤਿ ਨੀਵੇਂ ਦਰਜੇ ਦੀ ਸ਼ਬਦਾਵਲੀ ਵਰਤ ਰਹੇ ਹਨ ਤੇ ਸਿੱਖ ਸਮਾਜ ਸਭ ਪ੍ਰਵਾਨ ਕਰੀ ਜਾ ਰਿਹਾ ਹੈ। ਗੁਰੂ ਪਿਆਰਿਓ! ਸੁਚੇਤ ਮਨ ਨਾਲ ਸੋਚੀਏ ਕਿ ਕਿਸੇ ਹੋਰ ਧਰਮ ਦੇ ਆਗੂਆਂ, ਸੰਸਥਾਵਾਂ ਜਾਂ ਧਰਮ ਸਥਾਨਾਂ ਪ੍ਰਤੀ ਅਜਿਹੀ ਹਰਕਤ ਕਿਉਂ ਨਹੀਂ ਤੇ ਸਿੱਖ ਸਮਾਜ ਵਿਚ ਇਹ ਸਭ ਕੁਝ ਕਿਉਂ ਹੋ ਰਿਹਾ ਹੈ?

ਸਿੰਘ ਸਭਾ ਲਹਿਰ ਦੇ ਸਮੇਂ ਸਿੱਖ ਸੰਸਥਾਵਾਂ ਤੇ ਮਰਯਾਦਾ ਸਥਾਪਤੀ ਦਾ ਮੁੱਦਾ ਸੀ ਪਰ ਅੱਜ ਉਸਾਰੂ ਪ੍ਰਬੰਧਨ ਦੀ ਜ਼ਰੂਰਤ ਹੈ। ਸੰਸਥਾਵਾਂ ਨੂੰ ਨਿਘਾਰ ਤੋਂ ਬਚਾਉਣ ਲਈ ਡੂੰਘੀ ਦ੍ਰਿਸ਼ਟੀ ਵਾਲੇ (Visionery) ਗੁਰਸਿੱਖਾਂ ਦੀ ਲੋੜ ਹੈ। ਕੇਵਲ ਕਥਨੀ ਨਾਲ ਨਹੀਂ, ਕਰਨੀ ਨਾਲ ਮੰਜ਼ਲਾਂ ਸਰ ਹੁੰਦੀਆਂ ਹਨ। ਇਹ ਦਿਨ ਭਾਵੇਂ ਵੱਖ-ਵੱਖ ਜਥੇਬੰਦੀਆਂ ਨੇ ਦੇਸ਼-ਵਿਦੇਸ਼ ਵਿਚ ਵੀ ਮਨਾਉਣਾ ਹੈ ਪਰ ਇਸ ਦਾ ਸਥਾਪਨਾ ਸਥਾਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ ਸੀ। ਇਸ ਲਈ ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ, ਸਿੰਘ ਸਭਾਵਾਂ, ਚੀਫ ਖ਼ਾਲਸਾ ਦੀਵਾਨ, ਖ਼ਾਲਸਾ ਕਾਲਜ ਕੌਂਸਲ, ਸਿੱਖ ਸੰਪਰਦਾਵਾਂ, ਟਕਸਾਲਾਂ, ਨਿਹੰਗ ਸਿੰਘ ਜਥੇਬੰਦੀਆਂ, ਫੈਡਰੇਸ਼ਨਾਂ, ਸਟੱਡੀ ਸਰਕਲ, ਸਿੱਖ ਮਿਸ਼ਨਰੀ ਅਦਾਰੇ, ਨਿਰਮਲੇ, ਉਦਾਸੀ ਆਦਿ ਸਮੂਹ ਗੁਰੂ ਨਾਨਕ ਨਾਮ ਲੇਵਾ ਪੰਥ ਦਰਦੀਆਂ ਨੂੰ ਇਹ ਦਿਨ ਸਾਂਝੇ ਰੂਪ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਆਪਸੀ ਸਹਿਯੋਗ ਤੇ ਸਤਿਕਾਰ ਨਾਲ ਮਨਾਉਣਾ ਚਾਹੀਦਾ ਹੈ।

■

ਕਵਿਤਾਵਾਂ:

# ਭਾਈ ਘਨੱਈਆ ਜੀ

*-ਡਾ. ਹਰੀ ਸਿੰਘ ਜਾਚਕ**

*ਪਿੰਡ ਸੋਦਰਾ ਦੀ ਪਾਵਨ ਧਰਤ ਉੱਤੇ,*
*ਭਾਈ ਘਨੱਈਆ ਸੀ ਵਿਚ ਜਹਾਨ ਹੋਇਆ।*
*ਬਚਪਨ ਵਿਚ ਹੀ ਸੇਵਾ ਦੀ ਲਗਨ ਲੱਗੀ,*
*ਸੇਵਾ ਕਰਦਿਆਂ ਭਰ ਜੁਆਨ ਹੋਇਆ ।*
*ਸੇਵਾ ਕੀਤੀ ਸੀ ਸਿਦਕ ਦੇ ਨਾਲ ਜਿਸਨੇ,*
*ਦੁਨੀਆ ਵਿਚ ਉਹ ਪੁਰਖ ਮਹਾਨ ਹੋਇਆ।*
*ਪਾਵਨ ਪੁਰੀ ਅਨੰਦ 'ਚ ਪਹੁੰਚ ਕੇ ਤੇ,*
*ਗੁਰੂ ਦਰ 'ਤੇ ਉਹ ਪ੍ਰਵਾਨ ਹੋਇਆ ।*

*ਭਖੇ ਹੋਏ ਇਸ ਰਣ ਮੈਦਾਨ ਅੰਦਰ,*
*ਬ੍ਰਹਮ ਗਿਆਨੀ ਇਕ ਚੋਜ਼ ਵਰਤਾਈ ਜਾਂਦੈ।*
*ਆਪਣੇ ਮੋਢੇ 'ਤੇ ਭਰੀ ਹੋਈ ਮਸ਼ਕ ਚੁੱਕ ਕੇ,*
*ਬਿਨਾਂ ਵਿਤਕਰੇ ਪਾਣੀ ਪਿਲਾਈ ਜਾਂਦੈ।*
*ਕਦੀ ਏਸ ਪਾਸੇ ਤੇ ਕਦੇ ਉਸ ਪਾਸੇ,*
*ਨਿਰਭੈ ਹੋ ਕੇ ਜਲ ਛਕਾਈ ਜਾਂਦੈ।*
*ਬਿਨਾਂ ਪਾਣੀ ਤੋਂ ਜਿਸ ਦੀ ਜਾਨ ਨਿਕਲੇ,*
*ਜਾਨ ਉਸ ਦੀ ਜਾਨ ਵਿਚ ਪਾਈ ਜਾਂਦੈ।*

*ਚੜ੍ਹਦੀ ਕਲਾ 'ਚ ਤੱਕ ਕੇ ਖਾਲਸੇ ਨੂੰ,*
*ਜਦੋਂ ਰਾਜੇ ਪਹਾੜੀ ਸੀ ਸੜਨ ਲੱਗੇ।*
*ਪੱਠੇ ਪਾਉਣ ਲਈ ਹਉਮੈਂ ਤੇ ਚਉਧਰਾਂ ਨੂੰ,*
*ਬਿਨਾਂ ਗੱਲ ਤੋਂ ਸਿੰਘਾਂ ਨਾਲ ਅੜਨ ਲੱਗੇ।*
*ਮੁਗ਼ਲ ਫੌਜਾਂ ਨਾਲ ਪੁਰੀ ਅਨੰਦ ਤਾਈਂ,*
*ਘੇਰਾ ਪਾ ਕੇ, ਸਾਜ਼ਸ਼ਾਂ ਘੜਨ ਲੱਗੇ।*
*ਟਿੱਡੀ ਦਲਾਂ ਨੂੰ ਤੱਕ ਕੇ, ਖਾਲਸੇ ਦੇ,*
*ਲਹੂ ਗਰਮ ਹੋ ਗਏ, ਰੋਹ ਚੜ੍ਹਨ ਲੱਗੇ।*

*ਸਿੰਘਾਂ ਗੁਰੂ ਜੀ ਪਾਸ ਸ਼ਿਕਾਇਤ ਕੀਤੀ,*
*ਭਾਈ ਘਨੱਈਆ ਕੀ ਚੰਨ ਚੜ੍ਹਾ ਰਿਹਾ ਏ।*
*ਅਸੀਂ ਜਿਨਾਂ ਨੂੰ ਮਾਰ ਕੇ ਸੁੱਟਦੇ ਹਾਂ,*
*ਪਾਣੀ ਪਾ ਕੇ ਫੇਰ ਜਿਵਾ ਰਿਹਾ ਏ।*
*ਦਿਨ ਦੀਵੀਂ ਉਹ ਤੁਰਕਾਂ ਦਾ ਮਿਤ ਬਣ ਕੇ,*
*ਤੇਲ ਸਾਡੀਆਂ ਜੜ੍ਹਾਂ 'ਚ ਪਾ ਰਿਹਾ ਏ।*
*ਜਾਨੀ ਜਾਨ ਕਹਿੰਦੇ, ਜਾ ਕੇ ਕਹੋ ਉਸਨੂੰ,*
*ਕਲਗੀਵਾਲੜਾ ਤੈਨੂੰ ਬੁਲਾ ਰਿਹਾ ਏ।*

*ਛਿੜ ਪਿਆ ਫਿਰ ਯੁੱਧ ਘਸਮਾਨ ਉੱਥੇ,*
*ਸਿੰਘ ਤੇਗਾਂ ਦੇ ਜ਼ੌਹਰ ਵਿਖਾ ਰਹੇ ਸੀ।*
*ਬਲਦੀ ਸਮਾਂ ਤੋਂ ਵਾਂਗ ਪਤੰਗਿਆਂ ਦੇ,*
*ਸਿਰ ਧੜ ਦੀਆਂ ਬਾਜ਼ੀਆਂ ਲਾ ਰਹੇ ਸੀ।*
*ਬੀਰ ਬਾਂਕੜੇ ਬਲੀ ਵਰਿਆਮ ਯੋਧੇ,*
*ਦਿਨੇ ਦੁਸ਼ਟਾਂ ਨੂੰ ਤਾਰੇ ਦਿਖਾ ਰਹੇ ਸੀ।*
*ਗਹਿਗੱਚ ਲੜਾਈ 'ਚ ਕੁੱਦ ਕੁੱਦ ਕੇ,*
*ਦੁਸ਼ਮਣ ਦਲਾਂ ਦੀਆਂ ਸਫਾਂ ਵਿਛਾ ਰਹੇ ਸੀ।*

*ਪੇਸ਼ ਹੋਏ ਘਨੱਈਆ ਤਾਂ ਕਿਹਾ ਸਤਿਗੁਰ,*
*ਸੁਣਿਐ ਉਲਟੀ ਕੋਈ ਕਾਰ ਕਮਾ ਰਿਹਾ ਏ।*
*ਮੇਰੇ ਪਾਸ ਹੈ ਤੇਰੀ ਸ਼ਕਾਇਤ ਪਹੁੰਚੀ,*
*(ਤੂੰ) ਪਾਣੀ ਦੁਸ਼ਮਣਾਂ ਤਾਈਂ ਪਿਲਾ ਰਿਹਾ ਏਂ।*
*ਇਹ ਵੀ ਸੁਣਿਆ ਏ ਰਣ ਮੈਦਾਨ ਅੰਦਰ,*
*ਸਿੰਘਾਂ ਨਾਲ ਹੀ ਦਗ਼ਾ ਕਮਾ ਰਿਹਾ ਏਂ।*
*ਕੀ ਇਹ ਸੱਚ ਏ ਵੈਰੀ ਜੋ ਹੋਣ ਜ਼ਖ਼ਮੀ,*
*ਉਨ੍ਹਾਂ ਮਰਦਿਆਂ ਤਾਈਂ ਜਿਵਾ ਰਿਹਾ ਏਂ।*

** #੨੨੨, ਮਾਡਲ ਗ੍ਰਾਮ,ਲੁਧਿਆਣਾ-੧੪੧੦੦੨ ਮੋ: ੯੯੮੮੩੨੧੨੪੫,੯੯੮੮੩੨੧੨੪੬*

*ਹੱਥ ਜੋੜ ਘਨੱਈਆ ਜੀ ਕਹਿਣ ਲੱਗੇ,*
*ਸਹੀ ਸਿੰਘਾਂ ਦਾ ਬਿਲਕੁਲ ਰੁੱਖ ਦਿੱਸਦੈ ।*
*ਦੌੜ ਪੈਂਦਾ ਹਾਂ ਉਧਰ ਨੂੰ ਮਸ਼ਕ ਚੁੱਕ ਕੇ,*
*ਪਾਣੀ ਮੰਗਦਾ ਜਿਧਰ ਮਨੁੱਖ ਦਿਸਦੈ।*
*ਹਿੰਦੂ,ਮੁਸਲਮ ਜਾਂ ਸਿੱਖ ਨਹੀਂ ਨਜ਼ਰ ਆਉਂਦੈ,*
*ਮੈਨੂੰ ਸਿਰਫ਼ ਦੁਖਿਆਰੇ ਦਾ ਦੁਖ ਦਿਸਦੈ।*
*ਸੱਚ ਪੁੱਛੋ ਤਾਂ ਮੈਨੂੰ ਬਸ ਤੁਸੀਂ ਦਿਸਦੇ,*
*ਹਰ ਇਕ ਮੁੱਖ ਵਿੱਚੋਂ, ਤੇਰਾ ਈ ਮੁੱਖ ਦਿਸਦੈ।*

*ਸੀਨੇ ਲਾ ਕੇ ਪਾਤਸ਼ਾਹ ਕਹਿਣ ਲੱਗੇ,*
*ਸਭ ਨੂੰ ਏਦਾਂ ਹੀ ਸੁਖ ਪਹੁੰਚਾਈਂ ਸਿੱਖਾ।*
*ਹੋਈ ਤੈਨੂੰ ਹੈ ਸੇਵਾ ਦੀ ਦਾਤ ਬਖ਼ਸ਼ਿਸ,*
*ਸਾਰੀ ਉਮਰ ਇਹ ਟਹਿਲ ਕਮਾਈਂ ਸਿੱਖਾ।*

*ਤੈਨੂੰ ਕੋਈ ਵੀ ਰੋਕ ਨਾ ਟੋਕ ਸਕੂ,*
*ਪਾਣੀ ਫੱਟੜਾਂ ਤਾਈਂ ਪਿਲਾਈਂ ਸਿੱਖਾ।*
*ਆਹ ਲੈ ਮਲਮ ਦੀ ਡੱਬੀ ਵੀ ਕੋਲ ਰੱਖ ਲੈ,*
*ਅੱਲੇ ਜ਼ਖ਼ਮਾਂ ਤੇ ਮੱਲ੍ਹਮ ਵੀ ਲਾਈਂ ਸਿੱਖਾ।*

*ਸਾਰੀ ਉਮਰ ਹੀ ਜਲ ਛਕਾਉਣ ਵਾਲੀ,*
*ਜਾਰੀ ਰੱਖੀ ਸੀ ਉਨ੍ਹਾਂ ਮਹਾਨ ਸੇਵਾ।*
*ਪੂਰਨ ਪੁਰਖ ਸਮਦ੍ਰਿਸ਼ਟੀ ਦੇ ਸਨ ਮਾਲਕ,*
*ਮਿਲਿਆ ਉਨ੍ਹਾਂ ਨੂੰ ਰੱਬੀ ਵਰਦਾਨ ਸੇਵਾ।*
*ਸੇਵਾ ਪੰਥੀਆਂ ਸੰਤਾਂ ਦੀ ਸ਼ੁਰੂ ਤੋਂ ਹੀ ,*
*'ਜਾਚਕ' ਰਹੀ ਏ ਜਿੰਦ ਤੇ ਜਾਨ ਸੇਵਾ।*
*ਸਮੇਂ ਸਮੇਂ 'ਤੇ ਸੇਵਾ ਜੋ ਇਨ੍ਹਾਂ ਕੀਤੀ,*
*ਸਾਰੀ ਕੌਮ ਨੇ ਕੀਤੀ ਪ੍ਰਵਾਨ ਸੇਵਾ।*

---

# ਪਿਆਰੇ ਪੰਥ ਨੂੰ

*–ਡਾ. ਹਰਦੇਵ ਸਿੰਘ**

*ਪੀਡੀਆਂ ਗੰਢਾਂ ਖੋਲ੍ਹ ਵਿਖਾਵਾਂ ਇਹ ਔਕਾਤ ਨਹੀਂ*
*ਜੋ ਚਿਤ ਆਵੇ ਖਿਆਲ ਤਾਂ ਆਖ ਸੁਨਾਉਣਾ ਚਾਹੀਦੈ।*

*ਪਿਆਰੇ ਪੰਥ ਦੇ ਪੈਂਡੇ ਭਖੜੇ ਸੰਘਣੇ ਹੋ ਚਲੇ*
*ਰਾਹੀਂ ਡਿੱਗਿਆ ਕੰਡਾ ਦੂਰ ਹਟਾਉਣਾ ਚਾਹੀਦੈ।*

*ਇਕ ਦੂਜੇ ਦੇ ਲੀੜੇ ਲਾਹ ਕੇ ਬਹੁਤ ਵੇਖਿਆ ਏ*
*ਨੁਸਖਾ ਪਾਟੇ ਕੱਜਣ ਦਾ ਅਜ਼ਮਾਉਣਾ ਚਾਹੀਦੈ।*

*ਚੰਗਾ ਹੋਵੇ ਸੁਣਨੇ ਕਹਿਣੇ ਵਾਲੀ ਬਾਤ ਤੁਰੇ*
*ਸਾਂਝੀ ਗੱਲ 'ਤੇ ਹਾਂ ਵਿਚ ਸੀਸ ਹਿਲਾਉਣਾ ਚਾਹੀਦੈ।*

*ਅੱਜ ਜੋ ਮੈਨੂੰ ਢਾਹੁੰਦੇ ਕਲ੍ਹ ਨੂੰ ਤੈਨੂੰ ਢਾਹੁਣਗੇ*
*ਔਖੇ ਵੇਲੇ ਸੱਜਣਾ ਸਾਥ ਨਿਭਾਉਣਾ ਚਾਹੀਦੈ।*

*ਸਾਰਾ ਬਾਗ਼ ਮੁਕੱਦਸ ਇੱਕੋ ਰੱਬ ਨੇ ਸਾਜਿਆ ਏ*
*ਵੱਖੋ ਵੱਖਰੇ ਰੰਗ ਦਾ ਫੁੱਲ ਸਲਾਹੁਣਾ ਚਾਹੀਦੈ।*

*ਸਤਿਗੁਰ! ਤੇਰੇ ਨਾਂ 'ਤੇ ਆਖਰੀ ਸਾਹ ਤਕ ਜੂਝਾਂਗੇ*
*ਸੁੱਚੇ ਵਕਤੀਂ ਕੀਤਾ ਕਉਲ ਪੁਗਾਉਣਾ ਚਾਹੀਦੈ।*

---

* ਅਸਿਸਟੈਂਟ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਅਧਿਐਨ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਫਤਿਹਗੜ੍ਹ ਸਾਹਿਬ-੧੪੦੪੦੭; ਮੋ: ੯੮੮੮੦੧੯੫੦੫

# ਫੁੱਲਾਂ ਲੱਦੀ ਪਾਲਕੀ 'ਚ ਸਤਿਗੁਰੂ ਆਏ ਨੇ

-ਬੀਬੀ ਨਿਰਮਲ ਕੌਰ ਕੋਟਲਾ*

*ਫੁੱਲਾਂ ਲੱਦੀ ਪਾਲਕੀ 'ਚ ਸਤਿਗੁਰੂ# ਆਏ ਨੇ।*
*ਰਲ ਮਿਲ ਸੰਗਤਾਂ ਨੇ ਦਰਸ਼ਨ ਪਾਏ ਨੇ।*
*ਭਾਗਾਂ ਵਾਲੇ ਹੋ ਗਏ ਆਂ, ਦਰ ਤੇਰੇ ਆਣ ਕੇ।*
*ਖੁਸ਼ੀਆਂ ਨੇ ਮਿਲੀਆਂ ਜੀ, ਘਰ ਤੇਰੇ ਆਣ ਕੇ।*
*ਬਾਣੀ ਨਾਲ ਜੁੜ ਗਏ ਹਾਂ, ਝੂਠ ਨੂੰ ਵਿਸਾਰ ਕੇ।*
*ਫੜ ਲਉ ਜੀ ਬਾਂਹ ਸਾਡੀ, ਛੇਤੀ ਛੇਤੀ ਆਣ ਕੇ।*
*ਰਸਤਾ ਦਿਖਾ ਦੋ ਜੀ, ਭੁੱਲੇ ਭਟਕੇ ਹੀ ਜਾਣ ਕੇ।*
*ਰੂਹ ਰਹੀ ਸੀ ਭਟਕ, ਠੰਡੇ ਠਾਰ ਹੋਏ ਆਣ ਕੇ।*
*ਮਨ ਮੱਤ ਦੀਆਂ ਗੰਢਾਂ ਖੋਲ, ਤੇਰੇ ਦਰ ਆਏ ਹਾਂ।*
*ਦੰਭੀਆਂ ਪੰਖਡੀਆਂ ਨੂੰ ਛੱਡ, ਤੇਰੇ ਦਰ ਆਏ ਹਾਂ।*
*ਚੰਗੇ ਹੋਣ ਭਾਗ ਗੁਰੂ ਘਰ ਚੱਲ ਆਉਂਦੇ ਨੇ।*
*ਖੁਸ਼ੀਆਂ ਦੇ ਪਲ ਜੀ ਸਭੇ ਜੀਅ ਮਨਾਉਂਦੇ ਨੇ।*
*ਹੋਈ ਹੈ ਨਿਰਮਲ, ਨਿਰਮਲ ਦੀਦ ਤੇਰੀ ਮਾਣ ਕੇ।*
*ਲਾ ਲਉ ਜੀ ਚਰਨੀਂ ਸਤਿਗੁਰੂ ਨਿਮਾਣੀ ਜਾਣ ਕੇ ।*

■

*# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*

*ਪਿੰਡ ਕੋਟਲਾ ਮੱਝੇਵਾਲ, ਡਾਕਖਾਨਾ ਕੋਟਲਾ ਸੁਲਤਾਨ ਸਿੰਘ, ਵਾਇਆ ਮਜੀਠਾ, ਜ਼ਿਲ੍ਹਾ ਸ੍ਰੀ ਅਮ੍ਰਿਤਸਰ ਮੋ: ੯੮੭੬੬੫੧੩੯੦

# ਸਾਰਾਗੜ੍ਹੀ ਦੇ ਸ਼ਹੀਦੋ

-ਸ੍ਰੀ ਰਮੇਸ਼ ਬੱਗਾ ਚੋਹਲਾ*

*ਨਹੀਂ ਭੁਲਾਇਆਂ ਭੁੱਲ ਸਕਦੀ ਕਦੇ ਤੁਹਾਡੀ ਕਾਰਗੁਜ਼ਾਰੀ।*
*ਸਾਰਾਗੜ੍ਹੀ ਦੇ ਸ਼ਹੀਦੋ ਤੁਹਾਨੂੰ ਨਮਸਕਾਰ ਲੱਖ ਵਾਰੀ।*
*ਉੱਤਰ ਪੱਛਮ ਸਰਹੱਦ 'ਤੇ ਵੱਸਦੇ ਮੁਸਲਿਮ ਕਈ ਕਬੀਲੇ,*
*ਭਾਰਤ ਉੱਤੇ ਕਬਜ਼ਾ ਕਰਨ ਦੇ ਕਰਦੇ ਸਨ ਜੋ ਹੀਲੇ,*
*ਧੱਕੇ ਦੇ ਨਾਲ ਕਾਇਮ ਰੱਖਣੀ ਚਾਹੁੰਦੇ ਸਨ ਸਰਦਾਰੀ।*
*ਸਰਾਗੜ੍ਹੀ ਦੇ ਸ਼ਹੀਦੋ...*
*ਅਠਾਰ੍ਹਾਂ ਸੌ ਸਤਾਨਵੇਂ ਸੰਨ ਅਤੇ ਦਿਨ ਸਤੰਬਰ ਬਾਰਾਂ,*
*ਵੱਧਦੀਆਂ ਆਵਣ ਵੱਲ ਗੜ੍ਹੀ ਦੇ ਕਈ ਪਠਾਣੀ ਡਾਰਾਂ,*
*ਦੁਸ਼ਮਣ ਦੇ ਦਸਤੇ ਦੀ ਗਿਣਤੀ ਹੈ ਸੀ ਕਈ ਹਜ਼ਾਰੀ।*
*ਸਰਾਗੜ੍ਹੀ ਦੇ ਸ਼ਹੀਦੋ...*
*ਛੱਤੀ ਨੰਬਰ ਰੈਜੀਮੈਂਟ ਦਾ, ਜਵਾਨ ਫ਼ੌਜ ਦੇ ਸਨ ਇੱਕੀ,*
*ਦੇਸ਼ ਪਿਆਰ ਦੀ ਰੰਗਤ ਪਈ ਨਾ, ਪਰ ਭੋਰਾ ਵੀ ਫਿੱਕੀ,*
*ਇਸ ਰੰਗਤ ਦੇ ਸਦਕਾ ਲੜਦੇ ਰਹੇ ਸਭ ਵਾਰੋ ਵਾਰੀ।*
*ਸਾਰਾਗੜ੍ਹੀ ਦੇ ਸ਼ਹੀਦੋ...*
*ਕਰਕੇ ਹੌਂਸਲਾ ਜਦੋਂ ਪਠਾਣਾਂ ਪਾੜ੍ਹ ਗੜ੍ਹੀ ਵਿਚ ਪਾਇਆ,*
*ਤੋੜ ਸੁਰੱਖਿਆ ਘੇਰਾ ਅੱਗੇ ਵੱਲ ਨੂੰ ਕਦਮ ਵਧਾਇਆ,*
*ਮੋੜ ਦਿੱਤੇ ਸੀ ਕਦਮ ਪਿਛਾਂਹ ਨੂੰ ਵਰਤ ਪੂਰੀ ਹੁਸ਼ਿਆਰੀ।*
*ਸਾਰਾਗੜ੍ਹੀ ਦੇ ਸ਼ਹੀਦੋ...*
*ਸਵਾ ਲੱਖ ਨਾਲ ਲੜ੍ਹਦੇ ਰਹੇ ਜਿਨ੍ਹਾਂ ਦੇ ਵੱਡ ਵਡੇਰੇ,*
*ਵੈਰੀਆਂ ਦੇ ਨਾਲ ਰਹੇ ਜੂਝਦੇ ਕਰਕੇ ਤੱਕੜੇ ਜੇਰੇ,*
*ਜਾਨ ਤਲੀ 'ਤੇ ਧਰਨੀ ਦੱਸਦੀ ਸਿੱਖੀ ਸੋਚ ਨਿਆਰੀ।*
*ਸਾਰਾਗੜ੍ਹੀ ਦੇ ਸ਼ਹੀਦੋ...*
*ਰੱਖੇ ਅਹਿਮ ਸਥਾਨ ਇਤਿਹਾਸ 'ਚ ਸਾਰਾਗੜ੍ਹੀ ਦਾ ਸਾਕਾ,*
*ਜਿਸ ਦੇ ਪੰਨਿਆਂ ਵਿੱਚੋਂ ਪੈਂਦਾ ਸਿੱਖੀ ਸਿਦਕ ਦਾ ਝਾਕਾ,*
*ਇਸ ਸਿਦਕ ਦੀ ਭਰੇ ਗਵਾਹੀ 'ਚੋਹਲੇ' ਦਾ ਲਿਖਾਰੀ।*
*ਸਾਰਾਗੜ੍ਹੀ ਦੇ ਸ਼ਹੀਦੋ ਤੁਹਾਨੂੰ ਨਮਸਕਾਰ ਲੱਖ ਵਾਰੀ।*

■

#੧੩੪੮/੧੭/੧, ਗਲੀ ਨੰ: ੮, ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ) ਮੋ:੯੪੬੩੨੩੨੭੧੯

# ਫ਼ਰਜ਼

*-ਕਵੀਸ਼ਰ ਮਲਕੀਤ ਸਿੰਘ ਵਰਪਾਲ**

*ਸ਼੍ਰੋਮਣੀ ਕਮੇਟੀ# ਆਪਣਾ ਫ਼ਰਜ਼ ਨਿਭਾਇਆ ਏ।*
*ਹੜ੍ਹ ਪੀੜਤ ਦੁਖੀਆਂ ਦਾ ਦਰਦ ਵੰਡਾਇਆ ਏ।*

*ਭੂਚਾਲ, ਸੁਨਾਮੀ ਜਦੋਂ ਕਰੋਨਾ ਆਈ ਸੀ,*
*ਪੂਰੇ ਦੇਸ਼ ਵਿਚ ਮੱਚੀ ਹਾਲ ਦੁਹਾਈ ਸੀ,*
*ਲੋੜਵੰਦਾਂ ਲਈ ਰਾਸ਼ਨ ਘਰੀਂ ਪੁਚਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ ਫ਼ਰਜ਼ ਨਿਭਾਇਆ ਏ।*

*ਆਈ ਕਰੋਪੀ ਬੰਨ੍ਹ ਪਾਣੀਆਂ ਤੋੜ੍ਹੇ ਨੇ,*
*ਪਿੰਡਾਂ ਦੇ ਪਿੰਡ ਕਹਿਰੀ ਹੜ੍ਹਾਂ ਨੇ ਰੋੜ੍ਹੇ ਨੇ,*
*ਮਹਿਲ ਮੁਨਾਰੇ ਵਾਲਿਆਂ ਨੀਰ ਵਹਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ ...*

*ਸੇਵਾਦਾਰਾਂ ਜਾਨ ਜੋਖਮ ਵਿਚ ਪਾਈ ਏ,*
*ਰਾਤਾਂ ਦੀ ਉਹਨਾਂ ਆਪਣੀ ਨੀਂਦ ਗਵਾਈ ਏ,*
*ਲੋੜਵੰਦਾਂ ਲਈ ਹਰ ਥਾਂ ਲੰਗਰ ਚਲਾਇਆ ਏ*
*ਸ਼੍ਰੋਮਣੀ ਕਮੇਟੀ ਆਪਣਾ ...*

*ਜੋ ਸ਼੍ਰੋਮਣੀ ਕਮੇਟੀ ਉੱਤੇ ਉਂਗਲਾਂ ਚੁੱਕਦੇ ਨੇ*
*ਅੱਜ ਬਿਪਤਾ ਵੇਲੇ ਵਿਚ ਘਰਾਂ ਦੇ ਲੁੱਕਦੇ ਨੇ*
*ਸੱਚ ਨੇ ਝੂਠ ਨੂੰ ਪੈਰਾਂ ਹੇਠ ਦਬਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ ...*

*ਕੀਤਾ ਨਾ ਕੋਈ ਹੀਲਾ ਜਦ ਸਰਕਾਰਾਂ ਨੇ*
*ਮੱਥਾ ਮੌਤ ਨਾਲ ਲਾਇਆ ਸੇਵਾਦਾਰਾਂ ਨੇ,*
*ਸਭ ਸੰਗਤ ਦੇ ਨਾਲ ਹੱਥ ਵਟਾਇਆ ਏ*
*ਸ਼੍ਰੋਮਣੀ ਕਮੇਟੀ ਆਪਣਾ...*

*ਸੜਕਾਂ ਉੱਤੇ ਮਾਲਕ ਰੁਲੇ ਕਰੋੜਾਂ ਦੇ,*
*ਰੈਣ ਬਸੇਰਾ ਕੀਤਾ ਉੱਪਰ ਰੋੜਾਂ ਦੇ,*
*ਵਿਚ ਸਰਾਂਵਾਂ ਉਨ੍ਹਾਂ ਨੂੰ ਠਹਿਰਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ...*

*ਖੁੱਲ੍ਹੇ ਦਰ ਗੁਰੂ-ਘਰਾਂ ਦੇ ਬੇਸਹਾਰਿਆਂ ਲਈ,*
*ਮੈਡੀਕਲ ਦੇ ਕੈਂਪ ਲਾਏ ਦੁਖਿਆਰਿਆਂ ਲਈ,*
*ਰੋਂਦੇ ਤੇ ਕੁਰਲਾਉਂਦਿਆਂ ਨੂੰ ਗਲ਼ ਲਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ...*

*ਇੱਕ ਮਾੜੇ ਲਈ ਸਭ ਨੂੰ ਮੰਦਾ ਕਹੀਏ ਨਾ*
*ਚੰਗੇ ਕੰਮ ਲਈ ਸਿਫਤ ਕਰਨ ਤੋਂ ਰਹੀਏ ਨਾ,*
*ਅਣਗਿਣਤ ਲੋਕਾਂ ਨੂੰ ਮੌਤ ਦੇ ਮੂੰਹੋਂ ਬਚਾਇਆ ਏ,*
*ਸ਼੍ਰੋਮਣੀ ਕਮੇਟੀ ਆਪਣਾ...*

*ਸੰਸਥਾ ਉੱਤੇ ਸਿੱਖ ਕੌਮ ਨੂੰ ਮਾਣ ਰਹੇ*
*ਸਿੱਖ ਪੰਥ ਦੀ ਸਦਾ ਹੀ ਉੱਚੀ ਸ਼ਾਨ ਰਹੇ,*
*ਮਲਕੀਤ ਸਿੰਘ ਵਰਪਾਲੀਏ ਸੱਚ ਸੁਣਾਇਆ ਏ*
*ਸ਼੍ਰੋਮਣੀ ਕਮੇਟੀ ਆਪਣਾ ਫ਼ਰਜ਼ ਨਿਭਾਇਆ ਏ।*

#ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

* ਇੰਚਾਰਜ, ਕੜਾਹ ਪ੍ਰਸ਼ਾਦ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।
ਮੋ: ੯੪੭੮੫-੦੫੮੦੦




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੈਟੇਲਾਈਟ ਚੈਨਲ ਲਈ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ 'ਚ ਵਫ਼ਦ ਵੱਲੋਂ ਕੇਂਦਰੀ ਮੰਤਰੀ ਸ੍ਰੀ ਅਨੁਰਾਗ ਠਾਕੁਰ ਨਾਲ ਮੁਲਾਕਾਤ

ਸ੍ਰੀ ਅੰਮ੍ਰਿਤਸਰ, ੨੫ ਜੁਲਾਈ– ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇੱਕ ਉੱਚ-ਪੱਧਰੀ ਵਫ਼ਦ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੋਂ ਗੁਰਬਾਣੀ ਪ੍ਰਸਾਰਣ ਲਈ ਆਪਣਾ ਸੈਟੇਲਾਈਟ ਚੈਨਲ ਸਥਾਪਿਤ ਕਰਨ ਵਾਸਤੇ ਕੀਤੇ ਜਾ ਰਹੇ ਯਤਨਾਂ ਤਹਿਤ ਅੱਜ ਕੇਂਦਰੀ ਸੂਚਨਾ ਤੇ ਪ੍ਰਸਾਰਣ ਮੰਤਰੀ ਸ੍ਰੀ ਅਨੁਰਾਗ ਸਿੰਘ ਠਾਕੁਰ ਨਾਲ ਦਿੱਲੀ ਵਿਖੇ ਮੁਲਾਕਾਤ ਕੀਤੀ ਹੈ। ਇਸ ਵਫ਼ਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਕੁਲਵੰਤ ਸਿੰਘ ਮੰਨਣ ਅਤੇ ਸ. ਸਰਵਣ ਸਿੰਘ ਕੁਲਾਰ ਸ਼ਾਮਲ ਸਨ। ਇਸ ਤੋਂ ਇਲਾਵਾ ਕੇਂਦਰੀ ਰਾਜ ਮੰਤਰੀ ਸ੍ਰੀ ਸੋਮ ਪ੍ਰਕਾਸ਼ ਵੀ ਇਸ ਮੌਕੇ ਮੌਜੂਦ ਰਹੇ।

ਕੇਂਦਰੀ ਸੂਚਨਾ ਤੇ ਪ੍ਰਸਾਰਣ ਮੰਤਰੀ ਨਾਲ ਮੁਲਾਕਾਤ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਫ਼ਦ ਨੇ ਇੱਕ ਪੱਤਰ ਵੀ ਸੌਂਪਿਆ, ਜਿਸ ਵਿਚ ਸੈਟੇਲਾਈਟ ਚੈਨਲ ਦੀ ਪ੍ਰਕਿਰਿਆ ਅੱਗੇ ਵਧਾਉਣ ਦੀ ਮੰਗ ਕੀਤੀ ਗਈ ਹੈ।

ਇਸ ਸੰਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪਣਾ ਵੈੱਬ ਚੈਨਲ ਚਲਾਉਣ ਮਗਰੋਂ ਹੁਣ ਸੈਟੇਲਾਈਟ ਚੈਨਲ ਸਥਾਪਿਤ ਕਰਨ ਲਈ ਵੀ ਯਤਨ ਅਰੰਭੇ ਗਏ ਹਨ। ਮੁੱਢਲੇ ਤੌਰ 'ਤੇ ਸੰਬੰਧਿਤ ਕੇਂਦਰੀ ਮੰਤਰੀ ਨੂੰ ਜਾਣੂ ਕਰਵਾਇਆ ਗਿਆ ਹੈ ਤਾਂ ਜੋ ਪ੍ਰਕਿਰਿਆ ਜਲਦ ਮੁਕੰਮਲ ਕੀਤੀ ਜਾ ਸਕੇ। ਉਨ੍ਹਾਂ ਕਿਹਾ ਕਿ ਚੈਨਲ ਦੀ ਸਥਾਪਨਾ ਲਈ ਸੰਗਤ ਦੀ ਚਿਰੋਕਣੀ ਮੰਗ ਚੱਲੀ ਆ ਰਹੀ ਹੈ ਜਿਸ ਦੀ ਤਰਜਮਾਨੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਚਨਬੱਧ ਹੈ।

ਐਡਵੋਕੇਟ ਧਾਮੀ ਨੇ ਇਹ ਵੀ ਕਿਹਾ ਕਿ ਸਾਡਾ ਯਤਨ ਹੈ ਕਿ ਆਪਣਾ ਚੈਨਲ ਸਥਾਪਤ ਹੋਣ 'ਤੇ ਦੂਰਦਰਸ਼ਨ ਦੀ ਫ੍ਰੀ ਡਿਸ਼ 'ਤੇ ਵੱਧ ਤੋਂ ਵੱਧ ਸੰਗਤ ਤਕ ਵੀ ਗੁਰਬਾਣੀ ਕੀਰਤਨ ਪਹੁੰਚੇ। ਉਨ੍ਹਾਂ ਕਿਹਾ ਇਸ ਭਾਵਨਾ ਨੂੰ ਵੀ ਕੇਂਦਰੀ ਮੰਤਰੀ ਨਾਲ ਸਾਂਝਾ ਕੀਤਾ ਗਿਆ ਹੈ ਅਤੇ ਉਨ੍ਹਾਂ ਨੇ ਸੰਜੀਦਾ ਗੌਰ ਕਰਦਿਆਂ ਕਾਰਵਾਈ ਅੱਗੇ ਵਧਾਉਣ ਦਾ ਭਰੋਸਾ ਦਿੱਤਾ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਨੇੜ ਭਵਿੱਖ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣਾ ਸੈਟੇਲਾਈਟ ਚੈਨਲ ਜ਼ਰੂਰ ਸਥਾਪਿਤ ਕਰ ਲਵੇਗੀ।

# ਦਿੱਲੀ ’ਚ ਸਿੱਖ ਘੱਟਗਿਣਤੀ ਪ੍ਰਮਾਣ ਪੱਤਰ ਦਾ ਅਧਿਕਾਰ ਸਿੱਖ ਸੰਸਥਾ ਤੋਂ ਖੋਹਣ ਵਿਰੁੱਧ ਖੜ੍ਹੀ ਸ਼੍ਰੋਮਣੀ ਕਮੇਟੀ

ਸ੍ਰੀ ਅੰਮ੍ਰਿਤਸਰ, ੨੯ ਜੁਲਾਈ- ਦਿੱਲੀ ਯੂਨੀਵਰਸਿਟੀ ਸਮੇਤ ਕੁਝ ਕਾਲਜਾਂ ਵਿਚ ਸਿੱਖ ਘੱਟਗਿਣਤੀ ਵਿਦਿਆਰਥੀਆਂ ਨੂੰ ਦਾਖ਼ਲੇ ਸਮੇਂ ਲੋੜੀਂਦਾ ਪ੍ਰਮਾਣ-ਪੱਤਰ ਦਿੱਲੀ ਕਮੇਟੀ ਦੀ ਥਾਂ ਦਿੱਲੀ ਘੱਟਗਿਣਤੀ ਕਮਿਸ਼ਨ ਅਤੇ ਕੁਝ ਸਰਕਾਰੀ ਅਧਿਕਾਰੀਆਂ ਵੱਲੋਂ ਜਾਰੀ ਕਰਨ ਵਿਰੁੱਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜ਼ੋਰਦਾਰ ਅਵਾਜ਼ ਉਠਾਈ ਹੈ। ਇਸ ਮਾਮਲੇ ਨੂੰ ਲੈ ਕੇ ਕੌਮੀ ਘੱਟਗਿਣਤੀ ਕਮਿਸ਼ਨ ਵੱਲੋਂ ਸੱਦੀ ਗਈ ਬੈਠਕ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕੇਵਲ ਸਿੱਖ ਸੰਸਥਾਵਾਂ ਕੋਲ ਹੀ ਇਹ ਅਧਿਕਾਰ ਬਣਾਈ ਰੱਖਣ ਲਈ ਤਰਕਸੰਗਤ ਤਰੀਕੇ ਨਾਲ ਪੱਖ ਰੱਖਿਆ ਹੈ।

ਭਾਈ ਗੁਰਚਰਨ ਸਿੰਘ ਨੇ ਦੱਸਿਆ ਕਿ ਬੀਤੇ ਸਮੇਂ ਅੰਦਰ ਦਿੱਲੀ ਦੇ ਵਿੱਦਿਅਕ ਅਦਾਰਿਆਂ ਵੱਲੋਂ ਸਿੱਖ ਘੱਟਗਿਣਤੀ ਕੋਟੇ ਤਹਿਤ ਦਾਖ਼ਲੇ ਲਈ ਪ੍ਰਮਾਣ ਪੱਤਰ ਦਿੱਲੀ ਘੱਟਗਿਣਤੀ ਕਮਿਸ਼ਨ ਵੱਲੋਂ ਜਾਰੀ ਕਰਨ ਦਾ ਮਾਮਲਾ ਸਾਹਮਣੇ ਆਉਣ ਤੋਂ ਬਾਅਦ ਸਿੱਖ ਕੌਮ ਵੱਲੋਂ ਕੀਤੇ ਇਤਰਾਜ਼ ’ਤੇ ਕੌਮੀ ਘੱਟਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਨੇ ਮੀਟਿੰਗ ਬੁਲਾਈ ਸੀ। ਇਸ ਮੀਟਿੰਗ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਹ ਖੁਦ, ਦਿੱਲੀ ਕਮੇਟੀ ਵੱਲੋਂ ਐਡਵੋਕੇਟ ਸ. ਕੁਲਬੀਰ ਸਿੰਘ ਅਤੇ ਸ. ਜਸਵਿੰਦਰ ਸਿੰਘ ਜੋਲੀ, ਦਿੱਲੀ ਘੱਟਗਿਣਤੀ ਕਮਿਸ਼ਨ ਦੇ ਮੈਂਬਰ ਸ. ਅਜੀਤਪਾਲ ਸਿੰਘ ਬਿੰਦਰਾ ਅਤੇ ਕੁਝ ਅਧਿਕਾਰੀ ਸ਼ਾਮਲ ਹੋਏ ਸਨ। ਇਸ ਮੀਟਿੰਗ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਪੱਸ਼ਟ ਤੌਰ ’ਤੇ ਦਿੱਲੀ ਖੇਤਰ ਅੰਦਰ ਸਿੱਖ ਘੱਟਗਿਣਤੀ ਦੀ ਪ੍ਰਮਾਣਿਕਤਾ ਤਸਦੀਕ ਕਰਨ ਦਾ ਅਧਿਕਾਰ ਦਿੱਲੀ ਗੁਰਦੁਆਰਾ ਕਮੇਟੀ ਪਾਸ ਹੀ ਬਣਾਈ ਰੱਖਣ ਦੀ ਹਮਾਇਤ ਕੀਤੀ ਹੈ। ਉਨ੍ਹਾਂ ਦੱਸਿਆ ਕਿ ਇਹ ਮਾਮਲਾ ਬੇਹੱਦ ਸੰਜੀਦਾ ਹੈ, ਕਿਉਂਕਿ ਸਿੱਖ ਪਛਾਣ ਦੇ ਬਹੁਪੱਖੀ ਸਰੋਕਾਰ ਹਨ, ਜੋ ਸਿੱਖ ਇਤਿਹਾਸ, ਸਿੱਖ ਪਰੰਪਰਾਵਾਂ ਅਤੇ ਮਰਯਾਦਾ ਦੀ ਰੋਸ਼ਨੀ ਵਿਚ ਹੀ ਪਰਖੇ ਜਾ ਸਕਦੇ ਹਨ। ਉਨ੍ਹਾਂ ਕਿਹਾ ਕਿ ਸਿੱਖ ਮਾਨਸਿਕਤਾ ਤੋਂ ਬਗੈਰ ਕੋਈ ਗੈਰ ਸਿੱਖ ਜੇਕਰ ਇਹ ਪ੍ਰਮਾਣ-ਪੱਤਰ ਜਾਰੀ ਕਰੇਗਾ ਤਾਂ ਭਵਿੱਖ ਅੰਦਰ ਵੱਡੇ ਵਿਵਾਦ ਪੈਦਾ ਹੋ ਸਕਦੇ ਹਨ। ਉਨ੍ਹਾਂ ਕਿਹਾ ਕਿ ਘੱਟਗਿਣਤੀਆਂ ਨਾਲ ਸੰਬੰਧਿਤ ਕੋਈ ਵੀ ਕਮਿਸ਼ਨ ਕੇਵਲ ਉਨ੍ਹਾਂ ਦੇ ਮਾਮਲਿਆਂ ਦਾ ਸਰਲੀਕਰਨ ਕਰਨ ਲਈ ਕਾਰਜਸ਼ੀਲ ਹੋ ਸਕਦਾ ਹੈ, ਨਾ ਕਿ ਸਿੱਖਾਂ ਦੀ ਪ੍ਰਮਾਣਿਕਤਾ ਚੈੱਕ ਕਰਨ ਲਈ ਅਧਿਕਾਰ ਕਮਿਸ਼ਨ ਨੂੰ ਦਿੱਤੇ ਜਾ ਸਕਦੇ ਹਨ। ਇਸ ਸਭ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਇਹ ਅਧਿਕਾਰ ਸਿੱਖ ਸੰਸਥਾਵਾਂ ਕੋਲ ਹੀ ਰੱਖਣ ਦੀ ਹਮਾਇਤ ਕਰਦੀ ਹੈ ਅਤੇ ਕਿਸੇ ਵੀ ਕੀਮਤ ’ਤੇ ਸਰਕਾਰੀ ਅਧਿਕਾਰੀ ਜਾਂ ਗੈਰ-ਸਿੱਖ ਸੰਸਥਾਵਾਂ ਕੋਲ ਅਜਿਹਾ ਅਧਿਕਾਰ ਨਹੀਂ ਜਾਣਾ ਚਾਹੀਦਾ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕਲਗੀਧਰ ਸਾਹਿਬ, ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਦਰਬਾਰ ਸੇਵਾ ਸੁਸਾਇਟੀ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ੨੯ ਮਾਰਚ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੯੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਫਿਰੋਜ਼ਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਲਕੀਤ ਸਿੰਘ ਸਖੀਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਨੀਲਾ ਤਾਰਾ ਸਾਹਿਬ, ਪਿੰਡ ਕਰਮਿਤੀ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ੧੭ ਅਪ੍ਰੈਲ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਨੰਗਲ ਬਾਗ਼ਬਾਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਨੰਗਲ ਬਾਗ਼ਬਾਨ, ਹਲਕਾ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯ ਅਪ੍ਰੈਲ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੬੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਅੰਮ੍ਰਿਤ-ਸੰਚਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਕਾ ਮੈਂਬਰ ਜਥੇ. ਗੁਰਿੰਦਰਪਾਲ ਸਿੰਘ ਗੋਰਾ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਗੁਰਦੁਆਰਾ ਅੱਚਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਅੱਚਲ ਸਾਹਿਬ, ਹਲਕਾ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯ ਮਈ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੯੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਗੁਰਦੁਆਰਾ ਕੰਧ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕੰਧ ਸਾਹਿਬ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੨ ਮਈ, ੨੦੨੩ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੧੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ
## ਗੁਰਦੁਆਰਾ ਥੜ੍ਹਾ ਸਾਹਿਬ, ਬਾਗੇਸ਼ਵਰ (ਉਤਰਾਖੰਡ)



Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

September 2023

Dharam Parchar Committee, Shiromani Gurdwara Parbandhak Committee, Sri Amritsar Sahib

## ਸਾਰਾਗੜ੍ਹੀ ਦੇ ਯੁੱਧ ਦਾ ਦ੍ਰਿਸ਼



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-9-2023